ਵਿਸਵਾਸ਼ ਗੁਆ ਬੈਠੇ ਮਨ ਦੀ ਇਹੋ ਦਸ਼ਾ ਹੁੰਦੀ ਹੈ ਕਿ ਉਹ ਪ੍ਰਭੂ ਦੇ ਭਾਣੇ ਵਿਚ ਨਹੀਂ ਸਗੋਂ ਆਪਣੇ ਮਨ ਦੀ ਮਤ ਪਿੱਛੇ ਲੱਗ ਕੇ ਹੀ ਅਜਿਹੇ ਕੰਮ ਕਰਦਾ ਹੈ। ਬੱਸ ਇਹੋ ਹੀ ਮਨੁੱਖੀ ਮਨ ਦੀ ਤ੍ਰਾਸਦੀ ਹੈ। ਖੋਖਲਾਪਣ ਹੈ। ਤੋਤਾ ਚਸਮ ਸੁਭਾਅ ਹੈ ਪਰੰਤੂ ਪਰਮਾਤਮਾ ਦੀ ਰਜ਼ਾ ਅਤੇ ਭਾਣੇ ਵਿਚ ਵਿਚਰਨ ਵਾਲੇ ਸੱਚ ਨੂੰ ਪਰਣਾਇ ਮਨਾਂ ਦੀ ਕਹਾਣੀ ਨਿਰਾਲੀ ਹੈ। ਵੱਖਰੀ ਹੈ। ਪਰੰਤੂ ਉਹ "ਹੈਨਿ ਵਿਰਲੇ ਨਾਹੀ ਘਣੇ" ਹੀ ਹੁੰਦੇ ਹਨ। ਉਹ ਅਡੋਲ, ਅਹਿਲ ਅਤੇ ਅਜਿੱਤ ਰਹਿੰਦੇ ਹਨ।

ਉਕਤ ਸੰਖੇਪ ਚਰਚਾ ਤੋਂ ਸਪਸ਼ਟ ਹੈ ਕਿ ਜ਼ਿੰਦਗੀ ਦਾ ਕੇਂਦਰੀ ਧੁਰਾ 'ਮਨ' ਇਸ ਸਰੀਰ ਦਾ ਰਥਵਾਨ ਹੈ। ਚਾਲਕ ਹੈ। ਇਸ ਮਨ ਦੀ ਮੈਲ ਅਤੇ ਦਵੈਸ਼, ਦੁਈ ਦੀ ਭਾਵਨਾ, ਮਨ ਦੀਆਂ ਤ੍ਰਿਸ਼ਨਾਲੂ ਬਿਰਤੀਆਂ, ਕਾਮੀ ਤਰੰਗਾਂ ਉਤੇ ਜਿੱਤ ਪ੍ਰਾਪਤ ਕਰਕੇ ਅਤੇ ਮਨ ਨੂੰ ਸ਼ੁੱਧ ਕਰਕੇ ਹੀ ਜੀਵਨ ਲਕਸ਼ ਮੋਖਸ਼ (ਮੁਕਤੀ) ਦੀ ਪ੍ਰਾਪਤੀ ਸੰਭਵ ਹੈ। "ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ॥" ਅਤੇ "ਨਾਨਕੁ ਆਖੈ ਏਹੁ ਬੀਚਾਰੁ॥ ਸਿਫਤੀ ਗੰਢੁ ਪਵੈ ਦਰਬਾਰਿ॥" ਇਸ ਤਰ੍ਹਾਂ ਕਰਨ ਨਾਲ ਹੀ ਆਪਸੀ ਪ੍ਰੇਮ-ਪਿਆਰ, ਭਾਈਚਾਰਾ, ਸਾਂਝੀਵਾਲਤਾ, ਸਹਿਨਸ਼ੀਲਤਾ ਅਤੇ ਸਹਿਹੋਂਦ ਦੀ ਭਾਵਨਾ, ਪਰਉਪਕਾਰ ਅਤੇ ਲੋਕ ਭਲਾਈ ਦੀ ਤਾਂਘ ਪੈਦਾ ਹੋ ਸਕਦੀ ਹੈ ਅਤੇ ਅਜਿਹਾ ਨਿਰਮਲ ਜੀਵਨ ਜਿਉਂਦਿਆਂ ਮਨੁੱਖ ਇਸ ਸੰਸਾਰ ਨੂੰ ਸਹੀ ਅਰਥਾਂ ਵਿਚ ਮਾਣਨਯੋਗ-ਬਹਿਸ਼ਤ ਬਣਾ ਸਕਦਾ ਹੈ ਅਤੇ ਆਪਣੀਆਂ ਸਾਰੀਆਂ ਸੰਸਾਰਿਕ ਜ਼ਿੰਮੇਵਾਰੀਆਂ ਨੇਕ-ਨੀਤੀ ਨਾਲ ਨਿਭਾਉਂਦਿਆਂ ਮਨ ਵਿਚ ਸਹਿਜ ਅਤੇ ਟਿਕਾਉ ਦੀ ਸਥਿਤੀ ਪ੍ਰਾਪਤ ਕਰਦਿਆਂ ਜੀਵਨ ਲਕਸ਼ ਦੀ ਪ੍ਰਾਪਤ ਕਰ ਸਕਦਾ ਹੈ। ਗੁਰੂ ਜੀ ਇਸ ਸਥਿਤੀ ਨੂੰ ਇਉਂ ਸਪਸ਼ਟ ਕਰਦੇ ਹਨ:

- *ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥*
  *ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥* *(ਪੰਨਾ ੫੨੨)*
- *ਹਉ ਮੁਆ ਮੈ ਮਾਰਿਆ ਪਉਣੁ ਵਹੈ ਦਰੀਆਉ॥*
  *ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ॥* *(ਪੰਨਾ ੧੦੯੧)*

ਗੁਰਮਤਿ ਮਨੁੱਖ ਨੂੰ ਇਹੋ 'ਜੀਵਨ ਜੁਗਤ' ਦ੍ਰਿੜ ਕਰਵਾਉਂਦੀ ਹੈ। ਅਜਿਹੇ ਜੀਵਨ ਵਾਲੇ ਮਨੁੱਖ ਦੀ ਸਾਰਾ ਸੰਸਾਰ ਹੀ ਉਸਤਤ ਕਰਦਾ ਹੈ।

- *ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥* *(ਪੰਨਾ ੧੩੬)*
- *ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥*
  *ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥*
  *(ਪੰਨਾ ੯੧੭)*



# ਗੁਰੂ ਸਾਹਿਬਾਨ ਦੀ ਬਾਣੀ ਵਿਚ ਵਿਦਿਤ ਤੇ ਉਪਦੇਸ਼ਿਤ ਸਭਿਆਚਾਰ

*-ਡਾ. ਹਰਨਾਮ ਸਿੰਘ ਸ਼ਾਨ**

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਸਭਿਆਚਾਰ ਦਾ ਮੁਖ ਸੋਮਾ ਤੇ ਮੂਲ-ਆਧਾਰ ਹਨ। ਇਨ੍ਹਾਂ ਵਿਚ ਵਿਦਿਤ ਤੇ ਉਪਦੇਸ਼ਿਤ ਸਭਿਆਚਾਰ ਕਈ ਹੋਰ ਪੱਖੋਂ ਵੀ ਬੜਾ ਵਿਸ਼ੇਸ਼ ਤੇ ਵਿਲੱਖਣ ਹੈ।

ਇਸ ਦੇ ਤੱਤ, ਅੰਸ਼, ਨਾਂ ਤੇ ਲੱਛਣ ਆਦਿ ਬਾਰੇ ਇਨ੍ਹਾਂ ਵਿਚ ਹੀ ਜੋ ਸ਼ੁਭ ਸੰਕੇਤ ਵਰਤਿਆ ਹੋਇਆ ਜਾਪਦਾ ਹੈ, ਉਹ ਮੇਰੀ ਜਾਚੇ, ਇਨ੍ਹਾਂ ਦੇ ਪਾਵਨ ਤੇ ਮਹਾਨ ਸੰਪਾਦਕ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹੇਠ ਲਿਖੇ ਬਚਨਾਂ ਅਨੁਸਾਰ 'ਨਾਮ-ਆਚਾਰ' ਹੈ:

- *ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ॥* *(ਪੰਨਾ ੪੦੫)*
- *ਨਾਮੁ ਹਮਾਰੈ ਸਗਲ ਆਚਾਰ॥ ਨਾਮੁ ਹਮਾਰੈ ਨਿਰਮਲ ਬਿਉਹਾਰ॥* *(ਪੰਨਾ ੧੧੪੫)*

ਇਸ ਅਨੂਠੇ 'ਆਚਾਰ' ਨੂੰ ਗ੍ਰਹਿਣ ਕਰਨ ਦਾ ਸਾਧਨ ਅਤੇ ਉਸ ਲਈ ਲੋੜੀਂਦੀ ਅਗਵਾਈ ਦਾ ਮਾਧਿਅਮ ਇਨ੍ਹਾਂ ਦੇ ਮੋਢੀ ਤੇ ਮਹਾਨ ਬਾਣੀਕਾਰ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਨ੍ਹਾਂ ਕਥਨਾਂ ਮੁਤਾਬਕ, 'ਈਸ਼ਵਰੀ' ਸ਼ਬਦ ਅਤੇ ਸਤਿਗੁਰੂ ਦੀ 'ਸਿੱਖਿਆ' ਦੱਸਿਆ ਹੋਇਆ ਜਾਪਦਾ ਹੈ:

- *ਬਿਨੁ ਸਬਦੈ ਆਚਾਰੁ ਨ ਕਿਨ ਹੀ ਪਾਇਆ॥*
  *ਗੁਰਮੁਖਿ ਓਅੰਕਾਰਿ ਸਚਿ ਸਮਾਇਆ॥* *(ਪੰਨਾ ੧੨੮੫)*
- *ਗੁਰ ਕਉ ਜਾਣਿ ਨ ਜਾਣਈ ਕਿਆ ਤਿਸੁ ਚਜੁ ਅਚਾਰੁ॥* *(ਪੰਨਾ ੧੯)*

ਇਉਂ ਇਸ ਅਧਿਆਤਮ-ਰੁਚਿਤ ਤੇ ਨਾਮ-ਆਧਾਰਿਤ ਸਭਿਆਚਾਰ ਨੂੰ 'ਨਾਮ-ਆਚਾਰ' ਜਾਂ 'ਸ਼ਬਦ-ਸਭਿਆਚਾਰ' ਕਹਿਣਾ ਤੇ ਮੰਨਣਾ ਉਚਿਤ ਤੇ ਅਨੁਕੂਲ ਪ੍ਰਤੀਤ ਹੁੰਦਾ ਹੈ। 'ਸਿੱਖ ਸਭਿਆਚਾਰ' ਵੀ ਤਾਂ, ਅਸਲ ਵਿਚ, ਇਹੋ ਸੱਚਾ-ਸੁੱਚਾ 'ਚੱਜ-ਆਚਾਰ' ਹੀ ਹੈ।

ਸਿੱਖ ਧਰਮ ਦੇ ਅਤੀ ਪਾਵਨ ਤੇ ਸਦੀਵੀ ਸਤਿਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਰਬ-ਸ੍ਰੇਸ਼ਟ ਧਰਮ ਉਸ ਧਰਮ ਨੂੰ ਮੰਨਿਆ ਹੋਇਆ ਹੈ, ਜੋ ਹਰੀ-ਸਿਮਰਨ ਤੋਂ ਇਲਾਵਾ, ਸ਼ੁਭ ਆਚਾਰ ਦਾ ਵੀ ਵਿਸ਼ਵਾਸੀ ਤੇ ਅਨੁਯਾਈ ਹੈ:

** # ੬੦੫, ਸੈਕਟਰ-੧੬ ਡੀ, ਚੰਡੀਗੜ੍ਹ-੧੬੦੦੧੫. ਮੋ: ੯੪੧੭੨-੨੭੬੦੫*

*ਸਰਬ ਧਰਮ ਮਹਿ ਸ੍ਰੇਸਟ ਧਰਮੁ॥*
*ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*
*ਸਗਲ ਕ੍ਰਿਆ ਮਹਿ ਊਤਮ ਕਿਰਿਆ॥*
*ਸਾਧਸੰਗਿ ਦੁਰਮਤਿ ਮਲੁ ਹਿਰਿਆ॥* *(ਪੰਨਾ ੨੬੬)*

ਇਨ੍ਹਾਂ ਦੀ ਸਿੱਖਿਆ ਤੇ ਸੰਦੇਸ਼ ਦਾ ਮੂਲ ਧੁਰਾ ਤੇ ਮੁਖ ਮਨੋਰਥ ਵੀ ਤਾਂ ਇਹੋ ਦੋਹਰੀ ਅਮਲੀ ਕਿਰਿਆ ਹੀ ਜਾਪਦਾ ਹੈ:

ਪਹਿਲੀ : ਜੀਵ ਆਤਮਾ (ਭਾਵ ਮਨੁੱਖ) ਨੂੰ ਪਰਮ-ਆਤਮਾ (ਭਾਵ ਪ੍ਰਭੂ) ਨਾਲ ਜੋੜਨਾ, ਜਿਸ ਦਾ ਸਾਧਨ 'ਪ੍ਰੇਮਾ ਭਗਤੀ' ਦੱਸਿਆ ਗਿਆ ਹੈ।

ਦੂਜੀ : ਮਨੁੱਖ ਨੂੰ ਮਨੁੱਖ ਨਾਲ ਜੋੜਨਾ ਤੇ ਜੁੜੇ ਰੱਖਣਾ; ਜਿਸ ਦਾ ਸਾਧਨ 'ਸ਼ੁਭ ਆਚਾਰ' ਜਾਂ 'ਸਦਾਚਾਰ' ਦਰਸਾਇਆ ਹੋਇਆ ਹੈ।

ਇਨ੍ਹਾਂ ਦੇ ਇਸ ਸਿਧਾਂਤ ਅਤੇ ਇਸ ਉੱਤੇ ਅਮਲ ਅਨੁਸਾਰ, ਇਨ੍ਹਾਂ ਦੋਹਾਂ ਕਿਰਿਆਵਾਂ-ਭਗਤੀ ਤੇ ਸਦਾਚਾਰ-ਦਾ ਸੁਮੇਲ ਹੀ ਜੀਵਨ ਦੀ ਸੰਪੂਰਨਤਾ, ਸਫ਼ਲਤਾ ਤੇ ਕਲਿਆਣਤਾ ਦੀ ਗਾਰੰਟੀ ਜਾਪਦਾ ਹੈ:

*ਸਤ ਸੰਤੋਖਿ ਰਹਹੁ ਜਨ ਭਾਈ॥ ਖਿਮਾ ਗਹਹੁ ਸਤਿਗੁਰ ਸਰਣਾਈ॥*
*ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ॥*
*(ਪੰਨਾ ੧੦੩੦)*

ਅਰਥਾਤ ਸੱਚ, ਸਬਰ, ਸਿਦਕ ਤੇ ਦਇਆ ਵਰਗੇ ਸ਼ੁਭ ਗੁਣ ਧਾਰਦਿਆਂ, ਸਤਿਗੁਰੂ ਦੀ ਸ਼ਰਨ ਗ੍ਰਹਿਣ ਕਰਦਿਆਂ ਅੰਤਰ ਆਤਮਾ ਨੂੰ ਸਮਝ ਕੇ ਪਰਮਾਤਮਾ ਨੂੰ ਅਨੁਭਵਦਿਆਂ ਗੁਰੂ ਦੀ ਕਿਰਪਾ ਤੇ ਅਗਵਾਈ ਸਦਕੇ ਮੁਕਤੀ ਪ੍ਰਾਪਤ ਹੋ ਸਕਦੀ ਹੈ।

ਇਨ੍ਹਾਂ ਦੋਹਾਂ ਕਿਰਿਆਵਾਂ ਨੂੰ ਇਕ ਦੂਜੇ ਦੇ ਪੂਰਕ ਅਤੇ ਅਨਿੱਖੜ ਅੰਗ ਦੱਸਦਿਆਂ, ਸ੍ਰੀ ਗੁਰੂ ਨਾਨਕ ਦੇਵ ਅਤੇ ਉਨ੍ਹਾਂ ਦੀ ਤੀਜੀ ਜੋਤਿ, ਸ੍ਰੀ ਗੁਰੂ ਅਮਰਦਾਸ ਜੀ, ਨੇ ਹੀ ਇਹ ਫ਼ਰਮਾਇਆ ਹੋਇਆ ਹੈ ਕਿ ਆਪਣੇ ਅੰਦਰ ਅਮਲੀ ਗੁਣ ਪੈਦਾ ਕਰ ਕੇ ਹੀ ਨਾਮ ਅਤੇ ਭਗਤੀ ਪ੍ਰਾਪਤ ਹੋ ਸਕਦੀ ਹੈ:

*- ਵਿਣੁ ਗੁਣ ਕੀਤੇ ਭਗਤਿ ਨ ਹੋਇ॥* *(ਪੰਨਾ ੪)*
*- ਸਾਚੀ ਬਾਣੀ ਸੂਚਾ ਹੋਇ॥ ਗੁਣ ਤੇ ਨਾਮੁ ਪਰਾਪਤਿ ਹੋਇ॥* *(ਪੰਨਾ ੩੬੧)*

ਇਸ ਪਾਵਨ ਤੇ ਅਦੁੱਤੀ ਧਰਮ ਗ੍ਰੰਥ ਜੀ ਦੇ ਸੰਪਾਦਕ ਜੀ ਨੇ ਵੀ ਇਸ ਅਨੂਠੇ ਸਭਿਆਚਾਰ, ਨਾਮ ਤੇ ਸਦਾਚਾਰ ਆਧਾਰਿਤ ਜੀਵਨ-ਜਾਚ ਦਾ ਨੀਂਹ ਪੱਥਰ ਇਹੋ ਦੋਵੇਂ ਕਿਰਿਆਵਾਂ ਦੱਸਦਿਆਂ, ਇਨ੍ਹਾਂ ਦੋਹਾਂ ਉੱਤੇ ਇੱਕੋ-ਜਿਹਾ ਬਲ ਵੀ ਦਿੰਦਿਆਂ ਅਤੇ ਇਨ੍ਹਾਂ ਦੀ ਪੈਰਵੀ ਲਾਜ਼ਮੀ ਵਿਦਤ ਕਰਦਿਆਂ, ਇਉਂ ਸਮਝਾਇਆ ਹੋਇਆ ਹੈ:

*ਉਸਤਤਿ ਮਨ ਮਹਿ ਕਰਿ ਨਿਰੰਕਾਰ॥*

*ਕਰਿ ਮਨ ਮੇਰੇ ਸਤਿ ਬਿਉਹਾਰ॥* *(ਪੰਨਾ ੨੮੧)*

ਇਸੇ ਲਈ ਇਸ ਸਭਿਆਚਾਰ ਦੇ ਇਨ੍ਹਾਂ ਪਾਵਨ ਸੰਚਾਲਕਾਂ ਅਤੇ ਪਰਵਕਤਿਆਂ ਨੇ ਪਰਮ-ਆਤਮਾ (ਭਾਵ ਈਸ਼ਵਰ) ਵਾਸਤੇ 'ਪਤੀ' ਅਤੇ ਜੀਵ-ਆਤਮਾ (ਭਾਵ ਮਨੁੱਖ) ਵਾਸਤੇ 'ਪਤਨੀ' ਦੇ ਪ੍ਰਤੀਕ ਵਰਤਦਿਆਂ, ਹਰ ਮਨੁੱਖ ਨੂੰ ਇਸ ਗੱਲ ਦਾ ਯਕੀਨ ਦੁਆਇਆ ਹੋਇਆ ਹੈ ਕਿ ਉਹ, ਭਾਵੇਂ ਮਰਦ ਹੋਵੇ ਜਾਂ ਇਸਤਰੀ, ਮੁਕਤੀ, ਮੋਖ, ਨਿਸਤਾਰਾ ਜਾਂ ਪਰਮਗਤੀ ਵਾਹਿਗੁਰੂ ਦੀ ਕਿਰਪਾ ਅਤੇ ਸਤਿਗੁਰੂ ਦੀ ਅਗਵਾਈ ਸਦਕੇ, ਇਸੇ ਜੀਵਨ ਦੌਰਾਨ, ਆਪਣੇ ਸਮਾਜਿਕ ਤਾਣੇ-ਬਾਣੇ ਵਿਚ ਵਿਚਰਦਿਆਂ, ਸਾਧਾਰਨ ਘਰੋਗੀ ਜੀਵਨ ਜਿਉਂਦਿਆਂ, ਪ੍ਰਭੂ ਦੇ ਭੈ-ਭਾਉ-ਭਾਣੇ ਵਿਚ ਰਹਿੰਦਿਆਂ, ਸ਼ੁਭ ਗੁਣ ਧਾਰਦਿਆਂ ਅਤੇ ਨੇਕ ਅਮਲ ਕਰਦਿਆਂ, ਸਹਿਜੇ ਹੀ ਪ੍ਰਾਪਤ ਕਰ ਸਕਦਾ ਹੈ:

- *ਭਉ ਭਗਤਿ ਕਰਿ ਨੀਚੁ ਸਦਾਏ॥*
  *ਤਉ ਨਾਨਕ ਮੋਖੰਤਰੁ ਪਾਏ॥* *(ਪੰਨਾ ੪੭੦)*
- *ਸਤਿਗੁਰ ਕੀ ਐਸੀ ਵਡਿਆਈ॥*
  *ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥* *(ਪੰਨਾ ੬੬੧)*

ਪਰ ਸ਼ਰਤ ਇਹ ਹੈ ਕਿ ਉਹ ਇਸ ਹਦਾਇਤ:

*ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ॥*
*(ਪੰਨਾ ੧੦੭੦)*

ਅਨੁਸਾਰ, ਜੀਵਨ ਅਤੇ ਉਸ ਦੇ ਫ਼ਰਜ਼ਾਂ ਤੇ ਜ਼ਿੰਮੇਵਾਰੀਆਂ ਤੋਂ ਭੱਜਣ ਲਈ ਸੰਨਿਆਸ ਧਾਰਨ ਜਾਂ ਬਨਵਾਸ ਲੈਣ ਦੀ ਥਾਂ ਸੰਸਾਰ ਵਿਚ ਰਹਿੰਦਿਆਂ, ਬਾਕਾਇਦਾ ਜੀਂਦਿਆਂ, ਥੀਂਦਿਆਂ, ਛੱਪੜ ਵਿਚ 'ਨਿਰਾਲਮ' ਵਸ-ਰਸ ਰਹੇ ਕੰਵਲ ਅਤੇ ਨਦੀ ਵਿਚ ਅਭਿੱਜ ਤਰ ਰਹੀ ਮੁਰਗ਼ਾਬੀ ਵਾਂਗ, ਸੰਸਾਰਿਕਤਾ ਤੋਂ ਨਿਰਲੇਪ ਰਹਿ ਕੇ, ਉਪਰੋਕਤ ਗਾਡੀਰਾਹ ਮੁਤਾਬਿਕ ਆਪਣਾ ਜੀਵਨ-ਨਿਰਬਾਹ ਇਉਂ ਕਰਦਾ ਜਾਏ:

*ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥*
*ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥* *(ਪੰਨਾ ੯੩੮)*

ਇਉਂ ਇਹ ਸਭਿਆਚਾਰ ਨਾ ਤਾਂ ਸਿੱਧਾਂ ਦੇ 'ਪਰਵਿਰਤੀ (ਭੋਗ ਜਾਂ ਰਾਗ) ਮਾਰਗ' ਦਾ ਧਾਰਨੀ ਹੈ ਅਤੇ ਨਾ ਹੀ ਨਾਥਾਂ ਦੇ 'ਨਿਰਵਿਰਤੀ (ਜੋਗ ਜਾਂ ਵੈਰਾਗ) ਮਾਰਗ' ਦਾ ਅਨੁਯਾਈ ਹੈ। ਇਸ ਦੇ ਸੰਚਾਲਕ ਭਾਣੇ:

*ਦੋਵੈ ਤਰਫਾ ਉਪਾਇ ਇਕੁ ਵਰਤਿਆ॥*
*ਬੇਦ ਬਾਣੀ ਵਰਤਾਇ ਅੰਦਰਿ ਵਾਦੁ ਘਤਿਆ॥*
*ਪਰਵਿਰਤਿ ਨਿਰਵਿਰਤਿ ਹਾਠਾ ਦੋਵੈ ਵਿਚਿ ਧਰਮੁ ਫਿਰੈ ਰੈਬਾਰਿਆ॥*
*(ਪੰਨਾ ੧੨੮੦)*

ਅਰਥਾਤ, ਵਾਹਿਗੁਰੂ ਸੰਸਾਰੀ ਤੇ ਤਿਆਗੀ ਵਾਲੇ ਦੋਵੇਂ ਪਾਸੇ ਆਪੇ ਉਪਜਾਅ ਕੇ, ਉਨ੍ਹਾਂ ਵਿਚ ਆਪੇ ਸਾਂਝਾ ਹੋ ਵਰਤ ਰਿਹਾ ਹੈ। ਇਸ ਲਈ ਉਨ੍ਹਾਂ ਦੋਹਾਂ ਵਿਚਾਲੇ ਕੋਈ ਝਗੜਾ ਤਾਂ ਨਹੀਂ ਹੋਣਾ ਚਾਹੀਦਾ ਪਰ ਵੇਦ-ਬਾਣੀ ਦੇ ਖਿਆਲ ਚਲਾ ਕੇ ਇਨ੍ਹਾਂ ਵਿਚਕਾਰ ਵਾਦ-ਵਿਵਾਦ ਪੈਦਾ ਕਰ ਦਿੱਤਾ ਗਿਆ ਹੈ। ਤਦੇ ਤਾਂ, ਸੰਸਾਰੀ ਤੇ ਤਿਆਗੀ ਦੋਹਾਂ ਧਿਰਾਂ ਵਿਚ ਧਰਮ ਰਾਹ-ਦਸੇਰੇ ਤੇ ਨਿਰਣਾਇਕ ਦੇ ਤੌਰ 'ਤੇ ਵਿਚਰ ਰਿਹਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਦਿਤ ਸਭਿਆਚਾਰ ਇਨ੍ਹਾਂ ਦੋਹਾਂ ਮਾਰਗਾਂ ਦੇ ਵਾਦ-ਵਿਵਾਦ ਵਿਚ ਪੈਣ ਦੀ ਥਾਂ, ਸੰਸਾਰਿਕਤਾ ਤੇ ਅਧਿਆਤਮਿਕਤਾ ਦੇ ਅਜਿਹੇ ਸੁਮੇਲ ਭਾਵ 'ਸਹਿਜ ਮਾਰਗ' ਦਾ ਧਾਰਨੀ ਹੈ, ਜੋ ਇਕਦਮ ਸਰਲ, ਸੁਭਾਵਿਕ, ਸੰਤੁਲਿਤ ਅਤੇ ਸਰਬ-ਸ੍ਰੇਸ਼ਟ ਜੀਵਨ-ਜਾਚ ਦਾ ਲਖਾਇਕ ਹੈ। ਇਹ ਮਨੁੱਖਾ ਜੀਵਨ ਦੇ ਮੂਲ ਸਰੋਕਾਰਾਂ ਅਤੇ ਹਿੱਤਾਂ ਨਾਲ ਸਬੰਧਿਤ ਹੈ ਅਤੇ ਇਸ ਦਾ ਮੁੱਖ ਮੰਤਵ ਮਨੁੱਖ ਦੀ ਅਧਿਆਤਮਿਕ ਤੇ ਸਦਾਚਾਰਕ ਅਗਵਾਈ ਤੋਂ ਲੋੜੀਂਦੀ ਸਹਾਇਤਾ ਕਰਦਿਆਂ, ਉਸ ਨੂੰ ਸਦਾ ਖਿੜਿਆ-ਫੁਲਿਆ ਤੇ ਚੜ੍ਹਦੀ ਕਲਾ ਵਿਚ ਰੱਖਣਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਮੰਤਵ ਦੀ ਪੂਰਤੀ ਲਈ ਮਨੁੱਖ ਨੂੰ ਦੋ ਅਦੁੱਤੀ ਤਿੰਨ-ਨੁਕਤੀਏ ਫਾਰਮੂਲੇ ਵੀ ਬਖ਼ਸ਼ ਕੇ, ਉਨ੍ਹਾਂ ਦੀ ਅਮਲੀ ਵਰਤੋਂ ਵੀ ਸਮਝਾਈ ਹੋਈ ਹੈ। ਪਹਿਲੇ ਵਿਚ 'ਨਾਮ ਜਪਣਾ', 'ਕਿਰਤ ਕਰਨਾ' ਅਤੇ 'ਵੰਡ ਛਕਣਾ' ਦੀ ਹਦਾਇਤ ਹੈ। ਉਨ੍ਹਾਂ ਨੇ ਤਾਂ ਇਸ ਗੱਲ ਦਾ ਭਰੋਸਾ ਵੀ ਦੁਆਇਆ ਹੋਇਆ ਹੈ ਕਿ ਇਸ ਉੱਤੇ ਅਮਲ ਕਰਨ ਅਤੇ ਪਰਮਾਤਮਾ ਨੂੰ ਹਾਜ਼ਰ-ਨਾਜ਼ਰ ਸਮਝਦਿਆਂ ਪਾਪ ਛੱਡਣ ਤੇ ਔਗੁਣ ਤਿਆਗਣ ਨਾਲ, ਨਾ ਕੇਵਲ ਉਪਰੋਕਤ ਮਾਰਗ ਦੀ ਸੋਝੀ ਹੀ ਪ੍ਰਾਪਤ ਹੋ ਜਾਂਦੀ ਹੈ, ਸਗੋਂ ਨਰਕ-ਨਿਵਾਸ ਤੇ ਉਸ ਦੇ ਤਸੀਹਿਆਂ ਤੋਂ ਵੀ ਬਚਿਆ ਜਾ ਸਕਦਾ ਹੈ:

– *ਘਾਲਿ ਖਾਇ ਕਿਛੁ ਹਥਹੁ ਦੇਇ॥*
*ਨਾਨਕ ਰਾਹੁ ਪਛਾਣਹਿ ਸੇਇ॥* *(ਪੰਨਾ ੧੨੪੫)*
– *ਸੰਗਿ ਦੇਖੈ ਕਰਣਹਾਰਾ ਕਾਇ ਪਾਪੁ ਕਮਾਈਐ॥*
*ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ॥* *(ਪੰਨਾ ੪੬੧)*

ਅਜਿਹੀਆਂ ਮਿਹਰਾਂ ਅਤੇ ਇਨ੍ਹਾਂ ਦੇ ਕਰਣਹਾਰ ਦੀ ਪ੍ਰਾਪਤੀ ਲਈ ਜਾ ਕੋਈ ਧਾਰਮਿਕ ਮਰਯਾਦਾ ਨਿਭਾਉਣ ਵਾਸਤੇ ਜੀਵਨ ਅਤੇ ਉਸ ਦੇ ਫ਼ਰਜ਼ਾਂ ਤੇ ਜ਼ਿੰਮੇਵਾਰੀਆਂ ਤੋਂ ਬੇਮੁਖ ਹੋਣ, ਘਰ-ਬਾਰ ਤਿਆਗਣ, ਭੇਖ-ਪਾਖੰਡ ਧਾਰਨ, ਜੰਗਲ-ਬੇਲੇ ਗਾਹੁਣ ਅਤੇ ਪਹਾੜੀ ਕੰਦਰਾਂ ਵਿਚ ਭਟਕਣ ਆਦਿ ਦੀ ਕੋਈ ਲੋੜ ਨਹੀਂ।

ਸ੍ਰੀ ਗੁਰੂ ਤੇਗ ਬਹਾਦਰ ਜੀ ਅਨੁਸਾਰ ਉਹ ਸਰਬ-ਵਿਆਪਕ ਪ੍ਰਭੂ ਸਦਾ ਸਾਡੇ ਨਾਲ, ਸਾਡੇ ਅੰਗ-ਸੰਗ ਹੈ; ਸਾਡੇ ਧੁਰ ਅੰਦਰ ਇਵੇਂ ਵਸ ਰਿਹਾ ਹੈ, ਜਿਵੇਂ ਫੁੱਲ ਵਿਚ

ਵਾਸ਼ਨਾ ਅਤੇ ਸ਼ੀਸ਼ੇ ਵਿਚ ਛਾਇਆ ਵਸ ਰਹੀ ਹੁੰਦੀ ਹੈ। ਸੋ, ਉਸ ਨੂੰ ਬਾਹਰ ਢੂੰਡਣ ਦੀ ਥਾਂ, ਆਪਣੇ ਮਨ ਵਿੱਚੋਂ ਹੀ ਖੋਜਣ-ਭਾਲਣ ਦੀ ਨਸੀਹਤ ਕਰਦਿਆਂ, ਉਨ੍ਹਾਂ ਨੇ ਵੀ ਇਉਂ ਫ਼ਰਮਾਇਆ ਹੋਇਆ ਹੈ:

*ਕਾਹੇ ਰੇ ਬਨ ਖੋਜਨ ਜਾਈ॥*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥੧॥ ਰਹਾਉ॥*
*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥* *(ਪੰਨਾ ੬੮੪)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਦਿਤ ਇਸ ਕਿਰਿਆਤਮਕ (Practical) ਸਭਿਆਚਾਰ ਤੇ ਅਨੂਠੀ ਜੀਵਨ-ਜਾਚ ਨੇ ਮਨੁੱਖ ਨੂੰ ਆਪਣੇ ਮਾਲਕ-ਪ੍ਰਭੂ ਦਾ ਨਾਮ ਜਪਣ ਲਈ ਘਰ-ਬਾਰ ਤਿਆਗਣ ਜਾਂ ਮੋਨ ਧਾਰਨ, ਧੂਣੀ ਰਮਾਣ ਜਾਂ ਹੱਥ ਉੱਤੇ ਹੱਥ ਰੱਖ ਕੇ ਬੈਠੇ ਰਹਿਣ ਦੀ ਥਾਂ, ਤਨੋਂ-ਮਨੋਂ ਕਿਰਤ-ਕਮਾਈ ਕਰਨ ਤੇ ਉਸ ਦਾ ਨਾਮ ਜਪਣ ਲਈ ਪ੍ਰੇਰਦਿਆਂ ਆਖਿਆ ਹੈ:

*ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ॥* *(ਪੰਨਾ ੫੯੫)*

ਇਸ ਤੋਂ ਛੁੱਟ ਉਸ ਨੂੰ ਭਰਵਾਂ ਉਤਸ਼ਾਹ ਤੇ ਹੱਲਾਸ਼ੇਰੀ ਦਿੰਦਿਆਂ ਅਤੇ ਸਹੀ ਤੇ ਸੁਖਾਲੀ ਜੀਵਨ-ਜੁਗਤੀ ਦੱਸਦਿਆਂ, ਪ੍ਰਭੂ ਨਾਲ ਮੇਲ-ਪ੍ਰਾਪਤੀ ਅਤੇ ਸੁਖੀ ਤੇ ਨਿਸ਼ਚਿੰਤ ਜੀਵਨ ਜਿਊਣ ਦਾ ਰਾਹ ਵੀ ਇਉਂ ਦਰਸਾਇਆ ਹੋਇਆ ਹੈ:

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥* *(ਪੰਨਾ ੫੨੨)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਦਿਤ ਅਧਿਆਤਮਕਤਾ ਤੇ ਸੰਸਾਰਿਕਤਾ, ਪਰਵਿਰਤੀ ਤੇ ਨਿਵਰਤੀ, ਗ੍ਰਿਹਸਤ ਤੇ ਉਦਾਸ ਅਤੇ ਭਗਤੀ ਤੇ ਸਦਾਚਾਰ ਦੇ ਇਸ ਸੁਮੇਲ ਅਤੇ ਉਸ ਦੀ ਅਮਲੀ ਵਰਤੋਂ ਨਾਲ ਸਬੰਧਿਤ ਇਹ ਸੰਦੇਸ਼ ਤੇ ਉਪਦੇਸ਼ ਕੇਵਲ ਪੰਜਾਬ ਜਾਂ ਹਿੰਦੁਸਤਾਨ ਲਈ ਹੀ ਨਹੀਂ, ਸਗੋਂ ਸਮੂਹ ਮਨੁੱਖਤਾ ਦੇ ਸਮਾਜਿਕ ਜੀਵਨ ਤੇ ਸਭਿਆਚਾਰਕ ਵਿਧਾਨ ਨੂੰ ਇਕ ਭਾਰੀ ਤੇ ਯਾਦਗਾਰੀ, ਕ੍ਰਾਂਤੀਕਾਰੀ ਤੇ ਕਲਿਆਣਕਾਰੀ ਦੇਣ ਹੈ।

ਗ੍ਰਿਹਸਤੀ ਜੀਵਨ ਦੀ ਸ੍ਰੇਸ਼ਟਤਾ, ਮਹਾਨਤਾ ਤੇ ਲਾਭਦਾਇਕਤਾ ਨੂੰ ਇਉਂ ਉਜਾਗਰ ਕਰਦਿਆਂ, ਇਸ ਦੇ ਧੁਰੇ ਜਾਂ ਚੂਲ, ਭਾਵ ਇਸਤਰੀ ਦੇ ਸਥਾਨ ਤੇ ਸਨਮਾਨ ਨੂੰ ਵੀ ਜਿਵੇਂ ਪ੍ਰਗਟਾਇਆ ਤੇ ਉਚਿਆਇਆ ਗਿਆ ਹੈ, ਉਹ ਵੀ ਇਸ ਸਭਿਆਚਾਰ ਦੀ ਇਕ ਬੜੀ ਅਹਿਮ ਤੇ ਅਛੂਤੀ ਦੇਣ ਹੈ। ਸਦੀਆਂ ਤੋਂ ਤ੍ਰਿਸਕਾਰੀ ਤੇ ਧਿਰਕਾਰੀ ਹੋਈ ਇਸਤਰੀ ਜਾਤੀ ਦੇ ਅਸਲ ਸਥਾਨ ਤੇ ਯੋਗਦਾਨ ਨੂੰ ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਿਆਨਿਆ ਹੋਇਆ ਹੈ, ਉਹ ਵੀ ਆਪਣੀ ਮਿਸਾਲ ਆਪ ਹੈ। ਇਸ ਨੂੰ ਮਨੁੱਖਾ ਜੀਵਨ ਦੀ ਕੇਵਲ ਪੂਰਨਤਾ ਹੀ ਨਹੀਂ, ਆਰੰਭਤਾ ਤੇ ਪੂਰਕਤਾ ਦਾ ਵੀ

ਸੁਭਾਗੀ ਮੰਨਦਿਆਂ ਫ਼ਰਮਾਇਆ ਹੈ:

*ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ* *(ਪੰਨਾ ੮੭੯)*

ਅਰਥਾਤ ਇਸਤਰੀ ਨੂੰ ਨਿੰਦਣ, ਭੰਡਣ ਤੇ ਨਿਰਾਦਰਣ ਵਾਲਿਆਂ ਅਤੇ ਕੇਵਲ ਲਿੰਗ-ਭੇਦ ਕਾਰਨ ਉਸ ਨਾਲ ਅਨਿਆਂ, ਕੁਵਰਤੋਂ ਤੇ ਵਿਤਕਰਾ ਕਰਨ ਵਾਲਿਆਂ ਨੂੰ ਸੰਬੋਧਨ ਕਰਦਿਆਂ, ਇਹ ਦਲੀਲਾਂ ਤੇ ਵੰਗਾਰਾਂ ਭਰੀ ਆਵਾਜ਼ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੀ ਇਉਂ ਬੁਲੰਦ ਤੇ ਕਾਨੀਬੰਦ ਹੈ:

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* *(ਪੰਨਾ ੪੭੩)*

ਅਰਥਾਤ, ਇਸਤਰੀ ਦੇ ਗਰਭ ਵਿਚ ਹੀ ਨਿੰਮੀਦਾ ਹੈ ਅਤੇ ਇਸਤਰੀ ਦੇ ਉਦਰ ਤੋਂ ਹੀ ਜੰਮੀਦਾ ਹੈ। ਇਸਤਰੀ ਨਾਲ ਹੀ ਮੰਗਣੀ ਤੇ ਵਿਆਹ ਹੁੰਦਾ ਹੈ ਅਤੇ ਇਸਤਰੀ ਤੋਂ ਹੀ ਸੰਸਾਰ ਦਾ ਰਸਤਾ ਤੇ ਰਿਸ਼ਤਾ ਚੱਲਦਾ ਹੈ। ਭਾਵ ਮਨੁੱਖ ਸ਼੍ਰੇਣੀ ਤੇ ਮਨੁੱਖੀ ਸਭਿਅਤਾ ਦਾ ਸਿਲਸਿਲਾ ਜਾਰੀ ਰਹਿੰਦਾ ਹੈ। ਇਸਤਰੀ ਨਾਲ ਹੀ ਗ੍ਰਿਹ ਪ੍ਰਬੰਧ ਚਲਦਾ ਹੈ, ਉਸੇ ਦੁਆਰਾ ਸਮਾਜ ਦੀ ਸਥਾਪਨਾ ਹੁੰਦੀ ਹੈ ਅਤੇ ਉਸ ਦੀ ਹਸਤੀ ਕਾਇਮ ਤੇ ਬਰਕਰਾਰ ਰਹਿੰਦੀ ਹੈ। ਸੋ, ਜਿਸ ਇਸਤਰੀ ਦੇ ਉਦਰ ਤੋਂ ਮਹਾਨ ਤੇ ਪਰਤਾਪੀ ਲੋਕ (ਅਵਤਾਰ ਤੇ ਪੈਗ਼ੰਬਰ, ਬਾਦਸ਼ਾਹ ਤੇ ਬਹਾਦਰ ਇਤਿਆਦਿ) ਵੀ ਜਨਮ ਲੈਂਦੇ ਹਨ, ਉਸ ਨੂੰ ਮੰਦਾ ਤੇ ਮਾੜਾ ਕਿਉਂ ਆਖਿਆ ਜਾਏ ਅਤੇ ਨੀਵਾਂ ਤੇ ਅਪਵਿੱਤਰ ਕਿਉਂ ਸਮਝਿਆ ਜਾਏ?

*ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥*
*ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥* *(ਪੰਨਾ ੪੭੩)*

ਅਰਥਾਤ, ਚੇਤੇ ਰੱਖੋ ਕਿ ਇਤਨੇ ਗੁਣਾਂ ਤੇ ਦਿੱਤਾਂ-ਦੇਣਾਂ ਦੀ ਧਾਰਨੀ ਇਸਤਰੀ ਦੀ ਉਤਪਤੀ ਵੀ ਇਸੇ ਇਸਤਰੀ ਤੋਂ ਹੀ ਹੁੰਦੀ ਹੈ ਅਤੇ ਉਸ ਤੋਂ ਬਿਨਾਂ ਕਿਸੇ ਵੀ ਮਨੁੱਖ ਦੀ ਪੈਦਾਇਸ਼ ਕਦੇ ਵੀ ਨਾ ਹੋਈ ਹੈ ਅਤੇ ਨਾ ਹੀ ਹੋ ਸਕਦੀ ਹੈ। ਭਾਵ ਜਿਹੜੇ ਮਰਦ ਇਸ ਇਸਤਰੀ ਨੂੰ ਮੰਦਾ ਕਹਿੰਦੇ ਤੇ ਨੀਵਾਂ ਮੰਨਦੇ ਹਨ, ਉਹ ਆਪ ਵੀ ਤਾਂ ਉਸੇ ਇਸਤਰੀ ਤੋਂ ਹੀ ਪੈਦਾ ਹੋਏ ਹੁੰਦੇ ਹਨ। ਸੋ, ਉਹ ਉਸੇ ਇੱਕੋ ਸੋਮੇ ਤੋਂ ਉਪਜ ਕੇ ਉਸੇ ਤੋਂ ਜੰਮ ਪਲ ਕੇ, ਉਸ ਨੂੰ ਨੀਚ, ਮਾੜਾ ਤੇ ਅਪਵਿੱਤਰ ਕਿਵੇਂ ਕਹਿ ਸਕਦੇ ਹਨ ਅਤੇ ਉਹ ਆਪ ਉਸ ਨਾਲੋਂ ਕਿਵੇਂ ਚੰਗੇਰੇ ਤੇ ਉਚੇਰੇ ਹੋਣ ਦਾ ਦਾਅਵਾ ਕਰ ਸਕਦੇ ਹਨ? ਹਕੀਕਤ ਤਾਂ ਇਹ ਹੈ ਕਿ ਕੇਵਲ ਸਤਿ-ਸਰੂਪ ਪਰਮਾਤਮਾ ਹੀ ਇੱਕੋ-ਇਕ ਅਜਿਹੀ ਹਸਤੀ ਹੈ ਜੋ 'ਸੈਭੰ' ਹੋਣ ਕਰਕੇ ਕਿਸੇ ਇਸਤਰੀ ਤੋਂ ਬਿਨਾਂ ਉਪਜਿਆ ਤੇ ਹਰ ਥਾਂ ਵਸਿਆ ਹੋਇਆ ਹੈ।

---

ਇਸਤਰੀ ਲਈ ਅਜਿਹੀ ਨਿੰਦਾ, ਘ੍ਰਿਣਾ, ਵਿਤਕਰਾ, ਅਨਿਆਂ ਤੇ ਨਿਰਾਦਰੀ-ਪੂਰਤ ਵਤੀਰੇ ਦਾ ਕਾਰਨ ਮਰਦ ਦੀ ਹਉਮੈ, ਸੂਗ ਬਿਰਤੀ, ਉੱਚਤਵੀ ਭਾਵਨਾ ਤੇ ਸਵੈ-ਅਭਿਮਾਨੀ ਰੁਚੀ ਦੱਸਿਆ ਗਿਆ ਹੈ ਅਤੇ ਉਸ ਨੂੰ ਇਉਂ ਸਮਝਾਇਆ ਵੀ ਹੋਇਆ ਹੈ:

*- ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ॥*
*ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ॥ (ਪੰਨਾ ੪੭੩)*
*- ਸੁਣਿ ਗਲਾ ਗੁਰ ਪਹਿ ਆਇਆ॥*
*ਨਾਮੁ ਦਾਨੁ ਇਸਨਾਨੁ ਦਿੜਾਇਆ॥ (ਪੰਨਾ ੭੩)*

ਅਰਥਾਤ, 'ਸਚੁ ਧਰਮਸਾਲ' (ਸੱਚ ਉੱਤੇ ਆਧਾਰਿਤ ਸਤਿਸੰਗ) ਦੀ ਕਾਇਮੀ ਬਾਰੇ ਆਮ ਲੋਕਾਂ ਵਿਚ ਹੋ ਰਹੀਆਂ ਗੱਲਾਂ ਸੁਣ ਕੇ, ਜੋ ਕੋਈ ਸਤਿਗੁਰੂ ਦੇ ਪਾਸ ਆਇਆ ਹੈ, ਉਨ੍ਹਾਂ ਨੇ ਉਸ ਨੂੰ ਨਾਮ ਜਪਣ, ਵੰਡ ਛਕਣ ਅਤੇ ਤਨ-ਮਨ ਕਰ ਕੇ ਪਵਿੱਤਰ ਰਹਿਣ ਦੀ ਸਿੱਖਿਆ ਦ੍ਰਿੜ੍ਹ ਕਰਵਾ ਦਿੱਤੀ ਹੈ।

ਇਉਂ ਇਹ ਪਾਵਨ ਤ੍ਰਿਬੇਣੀ ਤੇ ਇਸ ਨਾਲ ਸੰਬੰਧਿਤ ਜੀਵਨ-ਜਾਚ ਦੀ ਪਾਲਣਾ ਹੀ ਮਨੁੱਖ ਦੀ ਆਤਮਿਕ ਪਵਿੱਤਰਤਾ, ਮਾਨਸਿਕ ਸੁਚੇਤਤਾ ਤੇ ਸਰੀਰਕ ਸਵੱਛਤਾ; ਹਉਮੈ; ਹੰਕਾਰ ਤੇ ਵਿਸ਼ੇ-ਵਿਕਾਰਾਂ ਦੀ ਨਵਿਰਤੀ; ਅੰਤੇ ਮੁਕਤੀ ਤੇ ਪ੍ਰਭੂ-ਮਿਲਣੀ ਲਈ ਉੱਤਮ ਤੇ ਸੁਚਤਮ ਸਾਧਨ ਹੈ। ਇਸ ਦੇ ਮੁਕਾਬਲੇ 'ਤੇ ਭਾਂਤ-ਭਾਂਤ ਦੇ ਸਾਧਕਾਂ, ਜੋਗੀਆਂ, ਭੋਗੀਆਂ, ਤਿਆਗੀਆਂ, ਫ਼ਕੀਰਾਂ, ਜਤੀਆਂ, ਸਤੀਆਂ, ਪਾਂਧਿਆਂ ਤੇ ਜੋਤਸ਼ੀਆਂ ਆਦਿ ਵੱਲੋਂ ਭਿੰਨ-ਭਿੰਨ ਜੁਗਤਾਂ ਅਤੇ ਸਾਧਨ ਇਉਂ ਨਿਸਫਲ ਸਾਬਤ ਹੁੰਦੇ ਦੱਸੇ ਹੋਏ ਹਨ:

*ਜੋਗੀ ਭੋਗੀ ਕਾਪੜੀ ਕਿਆ ਭਵਹਿ ਦਿਸੰਤਰ॥*
*ਗੁਰ ਕਾ ਸਬਦੁ ਨ ਚੀਨ੍ਹੀ ਤਤੁ ਸਾਰੁ ਨਿਰੰਤਰ॥੩॥*
*ਪੰਡਿਤ ਪਾਧੇ ਜੋਇਸੀ ਨਿਤ ਪੜ੍ਹਹਿ ਪੁਰਾਣਾ॥*
*ਅੰਤਰਿ ਵਸਤੁ ਨ ਜਾਣਨ੍ਹੀ ਘਟਿ ਬ੍ਰਹਮੁ ਲੁਕਾਣਾ॥੪॥*
*ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ॥*
*ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ॥੫॥*
*ਇਕਿ ਬਿੰਦੁ ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ॥*
*ਬਿਨੁ ਗੁਰ ਸਬਦ ਨ ਛੂਟਹੀ ਭ੍ਰਮਿ ਆਵਹਿ ਜਾਵਹਿ॥੬॥*
*ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ॥*
*ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ॥ (ਪੰਨਾ ੪੧੯)*

ਅਰਥਾਤ, ਉਹ ਆਪਣੇ ਘਰ-ਬਾਰ ਛੱਡ ਕੇ, ਪ੍ਰਭੂ ਦੀ ਭਾਲ ਅਤੇ ਮੁਕਤੀ ਦੀ ਪ੍ਰਾਪਤੀ ਲਈ ਉਨ੍ਹਾਂ ਵਾਂਗ ਹੀ ਹਰੀ-ਨਾਮ ਤੇ ਗੁਰ-ਉਪਦੇਸ਼ ਤੋਂ ਹੀਣੇ ਅਤੇ ਪ੍ਰਭੂ ਦੀ

ਪ੍ਰੇਮਾ-ਭਗਤੀ ਤੋਂ ਵਿਰਵੇ ਹੋਣ ਕਰਕੇ ਦੇਸ਼-ਦੇਸ਼ਾਂਤਰਾਂ ਵਿਚ ਭਉਂਦੇ ਫਿਰਨ ਦੇ ਬਾਵਜੂਦ, ਪਰਮਾਤਮਾ ਨੂੰ ਨਹੀਂ ਪਛਾਣਦੇ; ਸਦਾ ਪੁਰਾਣ ਪੜ੍ਹਦੇ-ਉਚਾਰਦੇ ਰਹਿਣ ਦੇ ਬਾਵਜੂਦ, ਆਪਣੇ ਅੰਦਰ ਦੀ ਵਸਤੂ ਨੂੰ ਨਹੀਂ ਜਾਣਦੇ; ਵਣਾਂ ਵਿਚ ਤਪ ਕਰਨ ਅਤੇ ਤੀਰਥਾਂ ਵਿਚ ਵਸਣ ਦੇ ਬਾਵਜੂਦ, ਆਪਣੇ ਆਪੇ ਨੂੰ ਨਹੀਂ ਸਿਆਣਦੇ; ਐਵੇਂ ਹੀ ਭਰਮਦੇ ਤੇ ਭਟਕਦੇ ਰਹਿੰਦੇ ਹਨ; ਅਤੇ ਇੰਨਾ ਵੀ ਨਹੀਂ ਸਮਝਦੇ ਕਿ ਉਹ ਕਾਹਦੇ ਲਈ, ਕਿਸ ਕਰਕੇ ਉਦਾਸੀਨ ਤੇ ਤਿਆਗੀ ਬਣੇ ਹੋਏ ਹਨ। ਪਰੰਤੂ, ਉਨ੍ਹਾਂ ਦੇ ਟਾਕਰੇ ’ਤੇ, ਉਹ ਘਰਬਾਰੀ ਭਾਵ ਗ੍ਰਿਹਸਤੀ ਲੋਕ ਹਨ ਜੋ ਸਤਿਗੁਰੂ ਦੀ ਸਿੱਖਿਆ ਲੈ ਕੇ ਉਸ ਉੱਤੇ ਅਮਲ ਕਰ ਰਹੇ ਹਨ; ਹਰੀ-ਨਾਮ ਪ੍ਰਾਪਤ ਕਰਕੇ ਉਸ ਦਾ ਅਭਿਆਸ ਕਰ ਰਹੇ ਹਨ; ਜੀਵਨ ਨੇਕੀ, ਨੇਕ ਕਮਾਈ ਤੇ ਲੋਕ-ਭਲਾਈ ਵਿਚ ਬਤੀਤ ਕਰ ਰਹੇ ਹਨ ਤੇ ਮਨ ਤਨ ਦੀ ਪਵਿੱਤਰਤਾ ਲਈ ਸ਼ੁਭ ਆਚਰਨ ਤੇ ‘ਸ਼ੁੱਧਤਾ ਰੂਪੀ ਇਸ਼ਨਾਨ’ ਦਾ ਸੁਭਾਗ ਪ੍ਰਾਪਤ ਕਰ ਰਹੇ ਹਨ, ਅਤੇ ਇਉਂ ‘ਪ੍ਰੇਮਾ ਭਗਤੀ’ ਤੇ ‘ਨਿਰਮਲ ਕਰਣੀ’ ਸਦਕੇ ਸੁਚੇਤ ਅਤੇ ਆਪਣੇ ਨਿਸ਼ਚੇ ਤੇ ਨਿਸ਼ਾਨੇ ਉੱਤੇ ਦ੍ਰਿੜ੍ਹ ਰਹਿ ਕੇ ਸੁਖੀ-ਸੁਖਾਲੀ ਵਿਚਰ ਰਹੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਪਦੇਸ਼ਿਤ ਇਹ ਜੀਵਨ-ਜਾਚ ਤੇ ਨਾਮ-ਆਧਾਰਿਤ ਸਭਿਆਚਾਰ ਅਤੇ ਇਸ ਦਾ ਦੂਜਾ ਮੁਖ ਅੰਗ, ਸਦਾਚਾਰ, ਕਿਸੇ ਉਪਰੋਕਤ ਤਿਆਗੀ, ਵਿਰਾਗੀ, ਭਾਂਜਵਾਦੀ ਜਾਂ ਇਕਾਂਤਵਾਦੀ ਮਨੁੱਖ ਦੀ ਥਾਂ, ਹਰ ਸਮੇਂ ਤੇ ਸਥਾਨ ਦੇ ਜਨ-ਸਾਧਾਰਨ, ਸੰਸਾਰੀ ਤੇ ਗ੍ਰਿਹਸਤੀ ਮਨੁੱਖ ਅਤੇ ਉਸ ਦੇ ਨਿਤਾਪ੍ਰਤਿ ਜੀਵਨ ਨਾਲ ਸਬੰਧਿਤ ਹੈ। ਨਾਲੇ ਇਹ ਕੇਵਲ ਵਿਅਕਤਕ ਹੀ ਨਹੀਂ, ਸਗੋਂ ਉਸ ਦੇ ਸਮੂਹਿਕ ਜੀਵਨ ਨਾਲ ਵੀ ਤੁਅੱਲਕ ਰੱਖਦਾ ਹੈ।

ਇਸ ਦੇ ਵਿਧਾਨ ਵਿਚ ਉਪਰ-ਵਰਣਿਤ ਗ੍ਰਿਹਸਤ ਜੀਵਨ ਨੂੰ ਸੁੱਚਾ, ਸੁਖੀ ਤੇ ਸਾਵਾਂ-ਪੱਧਰਾ ਰੱਖਣ ਲਈ ਪਰ-ਇਸਤਰੀ ਗਮਨ ਤੇ ਪਰ-ਪੁਰਸ਼ ਰਵਣ ਦੀ ਸਖ਼ਤ ਮਨਾਹੀ ਹੈ ਕਿਉਂਕਿ ਇਹ ਔਗੁਣ ਨਿਰਾ ਆਚਰਨ ਲਈ ਹੀ ਨਹੀਂ, ਸਗੋਂ ਸਮਾਜਿਕ ਮਰਯਾਦਾ ਲਈ ਵੀ ਅਤਿ ਹਾਨੀਕਾਰਕ ਹੈ। ਪੰਜਵੇਂ ਪਾਤਸ਼ਾਹ ਨੇ ਇਸੇ ਲਈ ਇਸ ਨੂੰ ਜ਼ਹਿਰੀਲੇ ਸੱਪ ਦੇ ਡੰਗ ਨਾਲ ਤੁਲਨਾਇਆ ਹੋਇਆ ਹੈ:

*ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ॥ (ਪੰਨਾ ੪੦੩)*

ਇਸ ਘੋਰ ਪਾਪ ਤੇ ਕੁਰਹਿਤ ਤੋਂ ਹੋੜਦਿਆਂ ਅਤੇ ਧਰਮਰਾਜ ਦਾ ਡਰਾਵਾ ਦਿੰਦਿਆਂ ਤੇ ਚਿਤ੍ਰਗੁਪਤ ਦੀ ਲੇਖਾ-ਮੰਗ ਤੋਂ ਵੀ ਖ਼ਬਰਦਾਰ ਕਰਦਿਆਂ, ਫ਼ਰਮਾਇਆ ਹੈ:

*– ਰੇ ਨਰ ਕਾਇ ਪਰ ਗ੍ਰਿਹਿ ਜਾਇ॥*
*ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀ ਸੁਨਿਓ ਧਰਮ ਰਾਇ॥*
*(ਪੰਨਾ ੧੦੦੧)*

*– ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ॥*
*ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ॥*
*(ਪੰਨਾ ੬੧੬)*

ਅਜਿਹੀਆਂ ਮਨਾਹੀਆਂ ਤੇ ਚੇਤਾਵਨੀਆਂ ਕੇਵਲ ਪਰਾਏ ਮਰਦ ਅਤੇ ਪਰਾਈ ਇਸਤਰੀ ਨਾਲ ਕੁਸੰਗ ਉੱਤੇ ਹੀ ਆਇਦ ਨਹੀਂ, ਸਗੋਂ ਹਰ ਪਰਾਈ ਵਸਤੂ ਦੀ ਦੁਰਵਰਤੋਂ ਜਾਂ ਨਾਜਾਇਜ਼ ਕਬਜ਼ੇ ਉੱਤੇ ਵੀ ਲਾਗੂ ਹਨ। ਜਿਵੇਂ:

*– ਪਰ ਧਨ ਪਰ ਦਾਰਾ ਪਰ ਨਿੰਦਾ ਇਨ ਸਿਉ ਪ੍ਰੀਤਿ ਨਿਵਾਰਿ॥*
*(ਪੰਨਾ ੩੭੯)*

*– ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥ (ਪੰਨਾ ੧੪੧)*

*– ਵਸਤੁ ਪਰਾਈ ਅਪੁਨੀ ਕਰਿ ਜਾਨੈ ਹਉਮੈ ਵਿਚਿ ਦੁਖੁ ਘਾਲੇ॥ (ਪੰਨਾ ੧੩੯)*

ਇਸ ਦੇ ਨਾਲ ਹੀ ਅਜਿਹੀਆਂ ਸਦਾਚਾਰਕ ਨਸੀਹਤਾਂ ਵੀ ਇਉਂ ਕੀਤੀਆਂ ਹੋਈਆਂ ਹਨ, ਜੋ ਸਮਾਜਿਕ ਰਿਸ਼ਤੇ ਤੇ ਸਭਿਆਚਾਰਕ ਕਦਰਾਂ ਕਾਇਮ ਰੱਖਣ ਲਈ ਅਤੀ ਜ਼ਰੂਰੀ ਹਨ। ਜਿਵੇਂ:

*– ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ॥ (ਪੰਨਾ ੧੨੪੯)*

*– ਸੋ ਕਿਛੁ ਕਰਿ ਜਿਤੁ ਮੈਲੁ ਨ ਲਾਗੈ॥ (ਪੰਨਾ ੧੯੯)*

*– ਜੇ ਜੀਵੈ ਪਤਿ ਲਥੀ ਜਾਇ॥*
*ਸਭੁ ਹਰਾਮੁ ਜੇਤਾ ਕਿਛੁ ਖਾਇ॥ (ਪੰਨਾ ੧੪੨)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਦਾਚਾਰਕ ਤੇ ਸਭਿਆਚਾਰਕ ਵਿਧਾਨ ਵਿਚ ਅਜਿਹੇ ਗੁਣ ਗ੍ਰਹਿਣ ਕਰਨ ਅਤੇ ਔਗੁਣ ਤਿਆਗਣ ਉੱਤੇ ਵੀ ਚੋਖਾ ਬਲ ਦਿੱਤਾ ਹੋਇਆ ਹੈ। ਸੱਚਾ, ਸੁੱਚਾ ਤੇ ਸੁਖਾਵਾਂ ਜੀਵਨ ਜੀਉਣ ਵਾਸਤੇ ਔਗੁਣਾਂ ਤੇ ਵਿਸ਼ੇ-ਵਿਕਾਰਾਂ ਤੋਂ ਬਚਣ ਲਈ ਥਾਂ-ਪੁਰ-ਥਾਂ ਉਪਦੇਸ਼ਿਆ ਵੀ ਹੋਇਆ ਹੈ:

*– ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥ (ਪੰਨਾ ੪੮੮)*

*– ਛੋਡਹੁ ਕਾਮ ਕ੍ਰੋਧੁ ਬੁਰਿਆਈ॥*
*ਹਉਮੈ ਧੰਧੁ ਛੋਡਹੁ ਲੰਪਟਾਈ॥ (ਪੰਨਾ ੧੦੨੬)*

*– ਪਰ ਦਾਰਾ ਪਰ ਧਨੁ ਪਰ ਲੋਭਾ ਹਉਮੈ ਬਿਖੈ ਬਿਕਾਰ॥*
*ਦੁਸਟ ਭਾਉ ਤਜਿ ਨਿੰਦ ਪਰਾਈ ਕਾਮੁ ਕ੍ਰੋਧੁ ਚੰਡਾਰ॥ (ਪੰਨਾ ੧੨੫੫)*

*– ਨਰ ਅਚੇਤ ਪਾਪ ਤੇ ਡਰੁ ਰੇ॥ (ਪੰਨਾ ੨੨੦)*

*– ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥*
*ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ॥ (ਪੰਨਾ ੫੯੫)*

ਇਸ ਦੇ ਉਲਟ, ਇਨ੍ਹਾਂ ਤੋਂ ਕੰਨੀ ਬਚਾਉਣ ਨਾਲ, ਇਉਂ ਸੁਖ ਹੀ ਸੁਖ ਨਸੀਬ

ਹੁੰਦਾ ਦੱਸਿਆ ਹੈ:

*ਪਰਹਰਿ ਪਾਪੁ ਪਛਾਣੈ ਆਪੁ॥*
*ਨਾ ਤਿਸੁ ਸੋਗੁ ਵਿਜੋਗੁ ਸੰਤਾਪੁ॥* *(ਪੰਨਾ ੯੩੫)*

ਔਗੁਣਾਂ ਦੇ ਮੁਕਾਬਲੇ 'ਤੇ, ਸ਼ੁਭ ਗੁਣ ਧਾਰਨ ਲਈ ਵੀ ਇਸੇ ਤਰ੍ਹਾਂ ਦੀ ਬੜੀ ਜ਼ੋਰਦਾਰ ਪ੍ਰੇਰਨਾ ਕੀਤੀ ਹੋਈ ਹੈ। ਜਿਵੇਂ:

*– ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥* *(ਪੰਨਾ ੪੭੦)*
*– ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥* *(ਪੰਨਾ ੧੩੬)*
*– ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥* *(ਪੰਨਾ ੪੭੪)*
*– ਜਿਥੈ ਜਾਇ ਬਹੀਐ ਭਲਾ ਕਹੀਐ* *(ਪੰਨਾ ੫੬੬)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਦਿਤ ਤੇ ਉਪਦੇਸ਼ਿਤ ਇਹ ਸਭਿਆਚਾਰ ਇਸ ਸਿਧਾਂਤ ਦਾ ਵੀ ਅਨੁਸਾਰੀ ਹੈ ਕਿ ਮਨੁੱਖ ਵਿਚ ਗੁਣ ਤੇ ਔਗੁਣ ਮੁੱਢੋਂ ਹੀ ਮੌਜੂਦ ਹਨ। ਮਨੁੱਖ ਦੀਆਂ ਸ਼ਕਤੀਆਂ, ਇੱਛਾਵਾਂ ਤੇ ਭਾਵਨਾਵਾਂ ਦੀ ਸੰਜਮੀ ਤੇ ਸੁਯੋਗ ਵਰਤੋਂ ਉਨ੍ਹਾਂ ਨੂੰ ਗੁਣ ਬਣਾ ਦਿੰਦੀ ਹੈ ਅਤੇ ਅਯੋਗ, ਅਸਾਵੀਂ ਤੇ ਅਸੁਭਾਵਿਕ ਵਰਤੋਂ ਜਾਂ ਦੁਰਵਰਤੋਂ ਉਨ੍ਹਾਂ ਨੂੰ ਔਗੁਣਾਂ ਦਾ ਰੂਪ ਦੇ ਦਿੰਦੀ ਹੈ:

*ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲਿ॥* *(ਪੰਨਾ ੯੩੬)*

ਜਿਵੇਂ 'ਪੁੰਨ' ਤੇ 'ਪਾਪ' ਧਰਮ-ਸ਼ਾਸਤਰ ਦੇ ਸੰਕੇਤ ਹਨ, ਤਿਵੇਂ 'ਗੁਣ' ਤੇ 'ਔਗੁਣ' ਆਚਾਰ-ਸ਼ਾਸਤਰ ਦੇ ਸੰਕੇਤ ਹਨ। ਮਨੁੱਖ ਦਾ ਲੋਕ ਤੇ ਪਰਲੋਕ ਸੰਵਾਰਨ ਲਈ ਸ਼ੁਭ ਗੁਣਾਂ ਦਾ ਗ੍ਰਹਿਣ ਅਤੇ ਔਗੁਣਾਂ ਦਾ ਤਿਆਗ ਹਰ ਸਮੇਂ ਤੇ ਸਥਿਤੀ ਦੀ ਬੁਨਿਆਦੀ ਲੋੜ ਤੇ ਮੰਗ ਹੈ। ਇਸੇ ਲਈ ਮਨੁੱਖ ਨੂੰ ਔਗੁਣ ਛੱਡਣ ਤੇ ਗੁਣ ਗ੍ਰਹਿਣ ਕਰਨ ਅਤੇ ਹੋਰਨਾਂ ਨਾਲ ਉਨ੍ਹਾਂ ਦੀ ਸਾਂਝ ਪਾਉਣ ਲਈ ਵੀ ਪ੍ਰੇਰਦਿਆਂ, ਇਉਂ ਫ਼ਰਮਾਇਆ ਹੈ:

*– ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ॥* *(ਪੰਨਾ ੪੧੮)*
*– ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ॥*
*ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥* *(ਪੰਨਾ ੭੬੫-੬੬)*

ਅਤੇ ਇਸ ਗੱਲ ਦਾ ਯਕੀਨ ਵੀ ਦੁਆਇਆ ਗਿਆ ਹੈ ਕਿ ਇਉਂ ਕਰਨ ਨਾਲ, ਅਜਿਹੇ ਔਗੁਣ ਮਨੁੱਖ ਦਾ ਖਹਿੜਾ ਆਪੇ ਛੱਡ ਦਿੰਦੇ ਹਨ:

*– ਗੁਣਾ ਕੀ ਰਾਸਿ ਸੰਗ੍ਰਹੈ ਅਵਗਣ ਕਢੈ ਵਿਡਾਰਿ॥* *(ਪੰਨਾ ੧੦੯੨)*
*– ਗੁਣ ਸੰਗ੍ਰਹੁ ਵਿਚਹੁ ਅਉਗੁਣ ਜਾਹਿ॥*
*ਪੂਰੇ ਗੁਰ ਕੈ ਸਬਦਿ ਸਮਾਹਿ॥* *(ਪੰਨਾ ੩੬੧)*

ਇਹ ਕਾਰਜ ਗੁਰੂ ਦੇ ਸ਼ਬਦ ਵਿਚ ਸਮਾਈ ਤੋਂ ਇਲਾਵਾ, ਉਤਮ ਸੰਗਤ ਦਾ ਸੁਭਾਗ ਮਾਣਨ ਨਾਲ ਵੀ ਭਲੀ-ਭਾਂਤ ਨਜਿੱਠਿਆ ਜਾ ਸਕਦਾ ਹੈ:

*ਊਤਮ ਸੰਗਤਿ ਊਤਮੁ ਹੋਵੈ॥ ਗੁਣ ਕਉ ਧਾਵੈ ਅਵਗਣ ਧੋਵੈ॥ (ਪੰਨਾ ੪੧੪)*

ਸ਼ੁਭ ਗੁਣਾਂ ਦੇ ਧਾਰਨੀ ਮਨੁੱਖ ਜਦੋਂ ਆਪੋ ਵਿਚ ਮਿਲਦੇ-ਜੁਲਦੇ ਹਨ ਤਾਂ ਸ਼ੁਭ ਗੁਣਾਂ ਦੀ ਸਾਂਝ ਪਾ ਕੇ, ਉਹ ਹੋਰ ਗੁਣਵੰਤ ਤੇ ਲਾਭਵੰਤ ਹੋ ਜਾਂਦੇ ਹਨ:

- *ਗੁਣੀ ਗੁਣੀ ਮਿਲਿ ਲਾਹਾ ਪਾਵਸਿ ਗੁਰਮੁਖਿ ਨਾਮਿ ਵਡਾਈ॥ (ਪੰਨਾ ੧੧੨੭)*
- *ਗੁਣ ਤੇ ਗੁਣ ਮਿਲਿ ਪਾਈਐ ਜੇ ਸਤਿਗੁਰ ਮਾਹਿ ਸਮਾਇ॥ (ਪੰਨਾ ੧੦੮੭)*

ਉਹ ਕੇਵਲ ਆਪ ਹੀ ਲਾਹੇਵੰਦ ਨਹੀਂ ਹੁੰਦੇ, ਸਗੋਂ ਹੋਰਨਾਂ ਨੂੰ ਵੀ ਉਪਦੇਸ਼ਦਿਆਂ ਗੁਣਵੰਤ ਤੇ ਵਡਭਾਗੀ ਬਣਾ ਦਿੰਦੇ ਹਨ:

*ਗੁਣਕਾਰੀ ਗੁਣ ਸੰਘਰੈ ਅਵਰਾ ਉਪਦੇਸੇਨਿ॥*
*ਸੇ ਵਡਭਾਗੀ ਜਿ ਓਨਾ ਮਿਲਿ ਰਹੇ ਅਨਦਿਨੁ ਨਾਮੁ ਲਏਨਿ॥ (ਪੰਨਾ ੭੫੫)*

ਸ਼ੁਭ ਗੁਣਾਂ ਦੀ ਅਜਿਹੀ ਸਾਂਝ ਪਰਸਪਰ ਸੁਖ-ਆਨੰਦ ਦਾ ਸੋਮਾ ਅਤੇ ਪ੍ਰਭੂ-ਮਿਲਣੀ ਦਾ ਸਾਧਨ ਵੀ ਬਣ ਜਾਂਦੀ ਹੈ:

- *ਗੁਣ ਕੀ ਸਾਝ ਸੁਖੁ ਊਪਜੈ ਸਚੀ ਭਗਤਿ ਕਰੇਨਿ॥ (ਪੰਨਾ ੭੫੬)*
- *ਗੁਣੀਆ ਗੁਣ ਲੇ ਪ੍ਰਭ ਮਿਲੇ ਕਿਉ ਤਿਨ ਮਿਲਉ ਪਿਆਰਿ॥ (ਪੰਨਾ ੯੩੬)*

ਇਸ ਦੇ ਉਲਟ, ਅਜਿਹੇ ਗੁਣਾਂ ਤੋਂ ਵਿਹੂਣੇ ਤੇ ਔਗੁਣਹਾਰੇ ਲੋਕ ਰੱਬ ਨਾਲ ਮੇਲ ਪ੍ਰਾਪਤ ਕਰਨਾ ਤਾਂ ਕਿਤੇ ਰਿਹਾ, ਵਿਸ਼ੇ-ਵਿਕਾਰਾਂ ਵਿਚ ਗ੍ਰਸੇ ਹੋਏ ਝੂਰ-ਝੂਰ ਕੇ ਮਰ ਜਾਂਦੇ ਹਨ:

- *ਜਿਨ ਗੁਣ ਤਿਨ ਸਦ ਮਨਿ ਵਸੈ ਅਉਗੁਣਵੰਤਿਆ ਦੂਰਿ॥*
  *ਮਨਮੁਖ ਗੁਣ ਤੈ ਬਾਹਰੇ ਬਿਨੁ ਨਾਵੈ ਮਰਦੇ ਝੂਰਿ॥ (ਪੰਨਾ ੨੭)*
- *ਗੁਣ ਵਿਹੂਣ ਮਾਇਆ ਮਲੁ ਧਾਰੀ॥ ਵਿਣੁ ਗੁਣ ਜਨਮਿ ਮੁਏ ਅਹੰਕਾਰੀ॥*
  *(ਪੰਨਾ ੩੬੭)*

ਇਸ ਸਭਿਆਚਾਰ ਦੇ ਵਿਧਾਨ ਅਨੁਸਾਰ, ਉਨ੍ਹਾਂ ਭਾਵ 'ਅਉਗਣਵੰਤਿਆਂ' ਨੂੰ ਮਰਨ ਤੋਂ ਬਾਅਦ ਆਪਣੇ ਅਜਿਹੇ ਔਗੁਣਾਂ ਤੇ ਮੰਦ-ਕਰਮਾਂ ਦਾ ਫਲ ਅਵੱਸ਼ ਭੋਗਣਾ ਪੈਂਦਾ ਹੈ; ਕਿਉਂਕਿ-

- *ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥ (ਪੰਨਾ ੪੭੦)*
- *ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥ (ਪੰਨਾ ੧੩੪)*
- *ਦੁਨੀਆ ਦੋਸੁ ਰੋਸੁ ਹੈ ਲੋਈ॥ ਅਪਨਾ ਕੀਆ ਪਾਵੈ ਸੋਈ॥ (ਪੰਨਾ ੧੧੬੧)*

ਪਰ ਕਮਾਲ ਇਹ ਹੈ ਕਿ ਇਸ ਦੁਖਦਾਈ ਮੌਤ ਤੇ ਲੇਖੇ-ਜੋਖੇ ਤੋਂ ਛੋਟ ਮਿਲਣ ਦਾ ਰਾਹ ਵੀ ਨਾਲ ਹੀ ਦੱਸ ਦਿੱਤਾ ਗਿਆ ਹੈ ਜੋ ਜੀਉਂਦੇ-ਜੀਅ ਆਪਣੇ ਪਿਛਲੇ ਔਗੁਣਾਂ ਦੇ ਤਿਆਗ, ਪਸ਼ਚਾਤਾਪ ਅਤੇ ਪ੍ਰਭੂ ਅੱਗੇ ਕੀਤੀਆਂ ਅਜਿਹੀਆਂ ਅਰਜ਼ੋਈਆਂ ਕਰਨ ਵਿਚ ਇਉਂ ਵਿਦਿਤ ਹੈ:

*– ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ॥*
*ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ॥ (ਪੰਨਾ ੮੮੨)*
*– ਮਾਨੁ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ॥*
*ਹਮ ਅਪਰਾਧੀ ਸਦ ਭੂਲਤੇ ਤੁਮ੍ ਬਖਸਨਹਾਰੇ॥੧॥ ਰਹਾਉ॥*
*ਹਮ ਅਵਗਨ ਕਰਹ ਅਸੰਖ ਨੀਤਿ ਤੁਮ੍ ਨਿਰਗੁਨ ਦਾਤਾਰੇ॥*
*ਦਾਸੀ ਸੰਗਤਿ ਪ੍ਰਭੂ ਤਿਆਗਿ ਏ ਕਰਮ ਹਮਾਰੇ॥੨॥*
*ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕਿਰਤਘਨਾਰੇ॥*
*ਲਾਗਿ ਪਰੇ ਤੇਰੇ ਦਾਨ ਸਿਉ ਨਹ ਚਿਤਿ ਖਸਮਾਰੇ॥੩॥*
*ਤੁਝ ਤੇ ਬਾਹਰਿ ਕਿਛੁ ਨਹੀ ਭਵ ਕਾਟਨਹਾਰੇ॥*
*ਕਹੁ ਨਾਨਕ ਸਰਣਿ ਦਇਆਲ ਗੁਰ ਲੇਹੁ ਮੁਗਧ ਉਧਾਰੇ॥ (ਪੰਨਾ ੮੦੯)*

ਸੋ, ਅਜਿਹਾ ਆਚਾਰ-ਵਿਧਾਨ ਹੀ ਇਸ ਵਿਲੱਖਣ ਜੀਵਨ-ਜੁਗਤ ਤੇ ਸਭਿਆਚਾਰ ਦਾ ਮੂਲ ਆਧਾਰ ਜਾਪਦਾ ਹੈ। ਇਸ ਨੇ ਤਾਂ ਸੱਚ ਦੀ ਕਮਾਈ ਉੱਤੇ ਜ਼ੋਰ ਦਿੰਦਿਆਂ, ਸੱਚੇ-ਸੁੱਚੇ ਆਚਾਰ-ਵਿਹਾਰ ਨੂੰ ਸਚਾਈ ਉੱਤੇ ਵੀ ਤਰਜੀਹ ਦੇਣ ਅਤੇ ਉਸ ਨੂੰ ਸਮਾਜੀ ਆਦਰਸ਼ ਪ੍ਰਦਾਨਣ ਦੀ ਵੀ ਕ੍ਰਾਂਤੀਕਾਰੀ ਪਹਿਲ ਕੀਤੀ ਹੋਈ ਹੈ:

*ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ॥ (ਪੰਨਾ ੩੨੨)*

ਕਿਉਂਕਿ:

*ਮਨਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ॥*
*ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ॥*
*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥ (ਪੰਨਾ ੬੨)*

ਅਰਥਾਤ, ਆਪੋ-ਆਪਣੇ ਮਨ ਦੀਆਂ ਹੱਠ ਵਾਲੀਆਂ ਅਕਲਾਂ ਭਾਵੇਂ ਅਨੇਕ ਹੋਣ ਅਤੇ ਵੇਦਾਂ-ਸ਼ਾਸਤਰਾਂ ਦੇ ਪੜ੍ਹੇ-ਸੁਣੇ ਵਿਚਾਰ ਵੀ ਭਾਵੇਂ ਕਈ ਹੋਣ, ਇਸ ਤਰ੍ਹਾਂ ਦੇ ਭਾਵੇਂ ਕਈ ਹੋਰ ਉਪਰਾਲੇ ਵੀ ਕੀਤੇ ਜਾਣ; ਪਰ ਉਹ ਸਾਰੇ ਆਤਮਾ ਲਈ ਬੰਧਨ ਬਣ ਜਾਂਦੇ ਹਨ। ਪਰੰਤੂ, ਮੁਕਤੀ ਦਾ ਦੁਆਰਾ ਤਾਂ ਕੇਵਲ ਗੁਰੂ ਦੁਆਰਾ ਹੀ ਮਿਲਦਾ ਹੈ। ਪਰਮ ਸੱਚ ਤੋਂ ਸਭ ਕੁਝ ਨੀਵਾਂ ਹੈ। ਪਰ ਸੱਚ ਤੋਂ ਵੀ ਉੱਚੀ ਸੱਚ ਦੀ ਰਹਿਣੀ ਭਾਵ ਸ਼ੁਭ ਆਚਾਰ-ਵਿਹਾਰ ਹੈ, ਜੋ ਲੋਕ-ਪ੍ਰਲੋਕ ਵਿਚ ਸੁਰਖਰੂਈ ਪ੍ਰਾਪਤੀ ਦਾ ਸਫਲ ਸਾਧਨ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਦਿਤ ਤੇ ਉਪਦੇਸ਼ਿਤ ਸਭਿਆਚਾਰ ਦਾ ਇਕ ਹੋਰ ਵਿਸ਼ੇਸ਼ ਅੰਸ਼ 'ਸੇਵਾ' ਹੈ। ਸਿਰਜਣਹਾਰ ਵਾਹਿਗੁਰੂ ਦੀ ਸੇਵਾ, ਰਾਹ-ਦਸੇਰੇ ਸਤਿਗੁਰੂ ਦੀ ਸੇਵਾ, ਸਾਥੀ ਮਨੁੱਖਾਂ ਦੀ ਸੇਵਾ।

ਜਿੱਥੋਂ ਤਕ ਵਾਹਿਗੁਰੂ ਤੇ ਸਤਿਗੁਰੂ ਦੀ ਸੇਵਾ ਦਾ ਸਬੰਧ ਹੈ, ਉਸ ਲਈ ਹਰੀ-

ਸਿਮਰਨ ਤੇ ਹਰੀ-ਜੱਸ ਕਰਨ ਦੀ ਤਾਕੀਦ ਕੀਤੀ ਹੋਈ ਹੈ। ਕਿਉਂਕਿ :

*- ਸਰਬ ਮਨੋਰਥ ਜੇ ਕੋ ਚਾਹੈ ਸੇਵੈ ਏਕੁ ਨਿਧਾਨਾ॥*
*ਪਾਰਬ੍ਰਹਮ ਅਪਰੰਪਰ ਸੁਆਮੀ ਸਿਮਰਤ ਪਾਰਿ ਪਰਾਨਾ॥ (ਪੰਨਾ ੬੭੨)*
*- ਸਚਾ ਸਤਿਗੁਰੁ ਸੇਵਿ ਸਚੁ ਸਮ੍ਾਲਿਆ॥ (ਪੰਨਾ ੧੨੮੪)*
*- ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉ ਕਰਿ ਚੀਨਸਿ ਆਪੈ॥*
*(ਪੰਨਾ ੧੦੧੩)*

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਨੁਸਾਰ ਤਾਂ:

*ਸਰਬ ਧਰਮ ਮਾਨੋ ਤਿਹ ਕੀਏ ਜਿਹ ਪ੍ਰਭ ਕੀਰਤਿ ਗਾਈ॥ (ਪੰਨਾ ੯੦੨)*

ਉਸ ਮਨੁੱਖ ਨੇ ਮਾਨੋ ਸਾਰੇ ਧਰਮ-ਕਰਮ ਕਰ ਲਏ ਹੁੰਦੇ ਹਨ ਜਿਸ ਨੇ ਹਰੀ-ਪਰਮਾਤਮਾ ਦਾ ਜੱਸ ਗਾਇਆ ਹੁੰਦਾ ਹੈ। ਪਰਮਾਤਮਾ ਦਾ ਸਿਮਰਨ ਤੇ ਸਿਫ਼ਤ-ਸਲਾਹ ਕਰਨੀ ਇਸ ਲਈ ਵੀ ਜ਼ਰੂਰੀ ਦੱਸੀ ਹੋਈ ਹੈ ਕਿ ਇਹ ਮਨੁੱਖ ਨੂੰ ਅਕ੍ਰਿਤਘਣਤਾ ਤੋਂ ਵੀ ਬਚਾਉਂਦੀ ਹੈ:

*- ਜਿਸ ਕਾ ਦੀਆ ਪੈਨੈ ਖਾਇ॥*
*ਤਿਸੁ ਸਿਉ ਆਲਸੁ ਕਿਉ ਬਨੈ ਮਾਇ॥ (ਪੰਨਾ ੧੯੫)*
*- ਸੋ ਕਿਉ ਮਨਹੁ ਵਿਸਾਰੀਐ ਜਾ ਕੇ ਜੀਅ ਪਰਾਣ॥*
*ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪੈਨਣੁ ਖਾਣੁ॥ (ਪੰਨਾ ੧੬)*

ਇਸ ਸਭਿਆਚਾਰ ਦੇ ਮਿਆਰ ਮੁਤਾਬਕ, ਕੇਵਲ ਉਹੀਓ ਸੇਵਾ ਉੱਤਮ, ਸਫਲ, ਸਕਾਰਥੀ ਅਤੇ ਪਰਵਾਨ ਹੈ ਜੋ ਤਨੋ-ਮਨੋ, ਖੁਸ਼ੀ-ਖੁਸ਼ਾਲੀ ਕੀਤੀ ਜਾਂਦੀ ਹੈ ਅਤੇ ਜੋ ਹਰੀ ਦੇ ਨਾਮ ਨਾਲ ਸਾਡਾ ਚਿਤ ਜੋੜਦੀ ਹੈ:

*- ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ॥*
*ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ॥*
*(ਪੰਨਾ ੬੩੮)*
*- ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥*
*ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥ (ਪੰਨਾ ੬੪੪)*

ਅਤੇ ਅਜਿਹੀ ਸੇਵਾ ਕਰੇ ਬਿਨਾਂ 'ਮੇਵੇ' ਦੀ ਕੋਈ ਆਸ ਰੱਖਣੀ ਵੀ ਨਿਰਾਰਥ ਹੈ:

*ਜੇਤੇ ਜੀਅ ਤੇਤੇ ਸਭਿ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ॥ (ਪੰਨਾ ੩੫੪)*

ਸਿਮਰਨ ਦੇ ਨਾਲ ਸੇਵਾ ਨੂੰ ਇਸ ਲਈ ਵੀ ਜੋੜ ਦਿੱਤਾ ਗਿਆ ਜਾਪਦਾ ਹੈ ਕਿ ਸੇਵਾ ਕਰਨ ਨਾਲ ਮਨੁੱਖੀ ਮਨ ਸੰਤੁਲਿਤ ਤੇ ਸਹਿਨਸ਼ੀਲ ਰਹਿੰਦਾ ਹੈ; ਉਸ ਦੇ ਸੁਭਾਅ ਵਿਚ ਨਿਮਰਤਾ ਤੇ ਜ਼ੁਬਾਨ ਵਿਚ ਮਿਠਾਸ ਆ ਜਾਂਦੀ ਹੈ; ਅਤੇ ਉਹ ਰੱਬ ਦੀ ਰਜ਼ਾ

ਉੱਤੇ ਰਾਜ਼ੀ ਹੁੰਦਿਆਂ, ਉਸ ਦੀਆਂ ਮਿਹਰਾਂ ਦਾ ਸ਼ਾਕਰ ਬਣਿਆ ਰਹਿੰਦਾ ਹੈ। ਇਹ ਸੇਵਾ ਤੇ ਹੁਕਮ ਦੀ ਪਾਲਣਾ ਹੀ ਉਸ ਨੂੰ ਪ੍ਰਭੂ ਅਤੇ ਪਰਮਪਦ ਦੀ ਪ੍ਰਾਪਤੀ ਦਾ ਭਾਗੀ ਬਣਾ ਦਿੰਦੀ ਹੈ:

– *ਸੇਵਕ ਕਉ ਸੇਵਾ ਬਨਿ ਆਈ॥ ਹੁਕਮੁ ਬੂਝਿ ਪਰਮ ਪਦੁ ਪਾਈ॥*
*(ਪੰਨਾ ੨੯੨)*

– *ਹੁਕਮੁ ਬੂਝੈ ਸੋ ਸੇਵਕੁ ਕਹੀਐ॥ ਬੁਰਾ ਭਲਾ ਦੁਇ ਸਮਸਰਿ ਸਹੀਐ॥*
*(ਪੰਨਾ ੧੦੭੬)*

ਇਸ ਦੇ ਉਲਟ, ਮਾਨ-ਅਭਿਮਾਨ ਵਿਚ ਗ਼ਲਤਾਨ ਬੰਦੇ ਨੂੰ ਅਜਿਹਾ 'ਸੇਵਕ' ਕਦੇ ਨਹੀਂ ਕਿਹਾ ਜਾਂ ਮੰਨਿਆ ਜਾ ਸਕਦਾ:

*ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥* *(ਪੰਨਾ ੫੧)*

ਇਸ ਦੇ ਨਾਲ ਹੀ, ਗਿਣਤੀਆਂ-ਮਿਣਤੀਆਂ ਵਿਚਾਰਦਿਆਂ ਜਾਂ ਹਉਮੈ ਵਿਚ ਵਿਚਰਦਿਆਂ ਕੀਤੀ ਹੋਈ ਸੇਵਾ ਥਾਂਇ ਨਹੀਂ ਪੈਂਦੀ ਦੱਸੀ ਗਈ ਹੈ:

– *ਗਣਤੈ ਸੇਵ ਨ ਹੋਵਈ ਕੀਤਾ ਥਾਇ ਨ ਪਾਇ॥* *(ਪੰਨਾ ੧੨੪੬)*

– *ਵਿਚਿ ਹਉਮੈ ਸੇਵਾ ਥਾਇ ਨ ਪਾਏ॥* *(ਪੰਨਾ ੧੦੭੦)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਨੁਸਾਰ ਪ੍ਰਭੂ ਦੀ ਪ੍ਰਾਪਤੀ ਵੀ ਅਜਿਹੀ ਸੇਵਾ ਕਰੇ ਬਿਨਾਂ ਮੁਮਕਿਨ ਨਹੀਂ:

*ਬਿਨੁ ਸੇਵਾ ਕਿਨੈ ਨ ਪਾਇਆ ਦੂਜੈ ਭਰਮਿ ਖੁਆਈ॥* *(ਪੰਨਾ ੧੦੧੧)*

ਇਸੇ ਲਈ ਗੁਰੂ ਸਾਹਿਬ ਨੇ ਇਸ ਲੋਕ, ਭਾਵ ਦੁਨੀਆਂ ਵਿਚ ਆਪਣਾ ਜੀਵਨ ਸਕਾਰਥਾ ਕਰਨ ਅਤੇ ਪਰਲੋਕ, ਭਾਵ ਅਗਲੀ ਦੁਨੀਆਂ ਵਿਚ ਰੱਬ ਦੇ ਦਰਬਾਰ ਵਿਖੇ ਸਨਮਾਨ-ਪੂਰਤ ਸਥਾਨ ਤੇ ਆਤਮਿਕ ਅਨੰਦ ਦਾ ਹੁਲਾਰਾ ਪ੍ਰਾਪਤ ਕਰਨ ਲਈ ਅਜਿਹੀ ਸੇਵਾ ਨੂੰ ਹੀ ਸਫਲ ਸਾਧਨ ਦੱਸਦਿਆਂ, ਇਸ ਦੇ ਨਾਲ ਹੀ ਇਉਂ ਫ਼ਰਮਾ ਦਿੱਤਾ ਹੈ:

*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥*
*ਕਹੁ ਨਾਨਕ ਬਾਹ ਲੁਡਾਈਐ॥* *(ਪੰਨਾ ੨੬)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਜੱਵਲਿਤ ਅਜਿਹੇ ਉਦਾਰ, ਸਰਬ-ਸਾਂਝੇ ਤੇ ਸਰਬ-ਹਿਤਕਾਰੀ ਸਭਿਆਚਾਰ ਨੂੰ ਵਿਕਸਾਉਣ ਤੇ ਪਰਸਾਰਣ ਲਈ ਜੋ ਵਿਧੀ ਤੇ ਜੁਗਤੀ ਦੱਸੀ ਗਈ ਹੈ, ਉਹ ਵੀ ਵਿਲੱਖਣ ਹੈ। ਉਹ ਮਨੁੱਖ ਨੂੰ ਮਨੁੱਖ ਨਾਲ ਜੋੜਨ ਤੇ ਜੁੜੇ ਰੱਖਣ ਅਤੇ ਪਰਸਪਰ ਵੈਰ-ਵਿਰੋਧ ਮਿਟਾਉਣ ਲਈ ਵਾਦ-ਵਿਵਾਦ (disputation, polemics) ਦੀ ਥਾਂ, ਸਦਭਾਵਨਾ ਤੇ ਸਰਬ-ਸਾਂਝ ਦ੍ਰਿੜਾਉਣ ਵਾਲੇ ਸੰਵਾਦ, ਗੋਸ਼ਟ, ਵਾਰਤਾਲਾਪ ਜਾਂ ਵਿਚਾਰ-ਵਟਾਂਦਰੇ (dialoges, conversa-

tion) ਦੀ ਧਾਰਨੀ ਹੈ।

ਇਸ ਦੇ ਪਾਵਨ ਸੰਚਾਲਕ ਜੀ ਨੇ ਤਾਂ ਇਸ ਦੀ ਲੋੜ ਤੇ ਲਾਭ ਨੂੰ ਮੁਖ ਰਖਦਿਆਂ, ਖੁਦ ਆਪ ਵੀ ਇਹੋ ਜੁਗਤ ਵਰਤੀ ਸੀ ਜਿਵੇਂ ਕਿ ਉਨ੍ਹਾਂ ਦੀ ਅਦੁੱਤੀ ਰਚਨਾ, 'ਸਿਧ ਗੋਸਟਿ' ਤੋਂ ਵੀ ਵਿਦਿਤ ਹੈ। ਉਨ੍ਹਾਂ ਨੇ ਤਾਂ ਹਰ ਮਨੁੱਖ ਨੂੰ ਇਹੋ ਵਿਧੀ ਅਪਣਾਉਣ ਲਈ ਪ੍ਰੇਰਦਿਆਂ ਬੜੇ ਸਪਸ਼ਟ ਸ਼ਬਦਾਂ ਵਿਚ ਇਉਂ ਸਮਝਾਇਆ ਵੀ ਹੈ:

*ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥*

*(ਪੰਨਾ ੬੬੧)*

ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੇਠ ਲਿਖੇ ਕਥਨਾਂ ਅਨੁਸਾਰ, ਇਸ ਵਿਚ ਉਲਝਣ ਨਾਲ ਬੜੇ ਹਾਨੀਕਾਰਕ ਵੈਰ, ਵਿਰੋਧ ਅਤੇ ਝਗੜੇ ਪੈਦਾ ਹੋ ਜਾਂਦੇ ਹਨ:

*ਕਲਹਿ ਬੁਰੀ ਸੰਸਾਰਿ ਵਾਦੇ ਖਪੀਐ॥* *(ਪੰਨਾ ੧੪੨)*

ਸ੍ਰੀ ਗੁਰੂ ਅਮਰਦਾਸ ਜੀ ਦੇ ਬਚਨ ਮੁਤਾਬਕ, ਇਨ੍ਹਾਂ ਵਿਚ ਉਲਝਣ ਦਾ ਲਾਭ ਵੀ ਤਾਂ ਕੋਈ ਨਹੀਂ; ਕਿਉਂਕਿ:

*ਵਾਦਿ ਵਿਰੋਧਿ ਨ ਪਾਇਆ ਜਾਇ॥*
*ਮਨੁ ਤਨੁ ਫੀਕਾ ਦੂਜੈ ਭਾਇ॥* *(ਪੰਨਾ ੨੩੦)*

ਕਮਾਲ ਇਹ ਵੀ ਹੈ ਕਿ ਸ੍ਰੀ ਗੁਰੂ ਅਮਰਦਾਸ ਜੀ ਨੇ, ਅਜਿਹੀ ਨਸੀਹਤ ਕਰਦਿਆਂ ਅਤੇ ਅਜਿਹੇ ਵੈਰ-ਵਿਰੋਧ ਤੇ ਵਾਦ-ਵਿਵਾਦ ਤੋਂ ਬਚਣ ਦਾ ਰਾਹ ਵੀ ਦੱਸਦਿਆਂ ਇਉਂ ਫ਼ਰਮਾਇਆ ਹੋਇਆ ਹੈ:

*ਬਾਦੀ ਬਿਨਸਹਿ ਸੇਵਕ ਸੇਵਹਿ ਗੁਰ ਕੈ ਹੇਤਿ ਪਿਆਰੀ॥* *(ਪੰਨਾ ੯੧੧)*

ਪਰੰਤੂ, ਇਸ ਭਾਵ ਸੰਵਾਦੀ ਵਿਧੀ-ਵਿਧਾਨ ਉੱਤੇ ਅਮਲ ਕਰਨ ਲਈ ਇਹ ਮੰਨ ਲੈਣਾ ਅਤਿ ਜ਼ਰੂਰੀ ਹੈ ਕਿ ਸਾਰੇ ਮਨੁੱਖ ਇੱਕੋ ਸਿਰਜਨਹਾਰ ਦੀ ਉਪਜ ਹਨ; ਇਸੇ ਕਰਕੇ ਉਹ ਇਕ-ਸਮਾਨ ਤੇ ਇਕ-ਦੂਜੇ ਦੇ ਭੈਣ-ਭਰਾ ਹਨ:

*- ਏਕੁ ਪਿਤਾ ਏਕਸ ਕੇ ਹਮ ਬਾਰਿਕ* *(ਪੰਨਾ ੬੧੧)*

*- ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ॥*

*(ਪੰਨਾ ੫੦੪)*

ਅਤੇ ਇਸੇ ਕਾਰਨ ਉਨ੍ਹਾਂ ਸਾਰਿਆਂ ਦਾ ਇਸ਼ਟ ਅਤੇ ਧਰਮ-ਈਮਾਨ ਵੀ ਇੱਕੋ ਹੈ:

*- ਕਹੁ ਨਾਨਕ ਗੁਰਿ ਖੋਏ ਭਰਮ॥*
*ਏਕੋ ਅਲਹੁ ਪਾਰਬ੍ਰਹਮ॥* *(ਪੰਨਾ ੮੯੭)*

*- ਏਕੋ ਧਰਮੁ ਦ੍ਰਿੜੈ ਸਚੁ ਕੋਈ॥*
*ਗੁਰਮਤਿ ਪੂਰਾ ਜੁਗਿ ਜੁਗਿ ਸੋਈ॥* *(ਪੰਨਾ ੧੧੮੮)*

ਇਸੇ ਅਟੱਲ ਸੱਚਾਈ ਨੂੰ ਸਵੀਕਾਰ ਕਰਦਿਆਂ, ਹਰ ਮਨੁੱਖ ਨੂੰ ਇਹ ਕੁਝ ਸਮਝਣਾ, ਮੰਨਣਾ ਤੇ ਐਲਾਨਣਾ ਵੀ ਪਏਗਾ:

*- ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥*

*(ਪੰਨਾ ੯੭)*

*- ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*

*(ਪੰਨਾ ੧੨੯੯)*

ਇਸੇ ਕਰਕੇ ਇਸ ਐਲਾਨ ਨੂੰ ਅਮਲੀ ਜਾਮਾ ਪਹਿਨਾਉਣ ਲਈ ਕਿਸੇ ਪਰਾਏ ਤੇ ਅਣਜਾਣ ਮਨੁੱਖ ਨਾਲ ਵੀ ਬੁਰਾ ਵਰਤਾਉ ਕਰਨ ਦੀ ਚਿਤਵਨੀ ਹੀ ਮਨ ਤੋਂ ਮਿਟਾ ਦੇਣੀ ਪਏਗੀ:

*ਪਰ ਕਾ ਬੁਰਾ ਨ ਰਾਖਹੁ ਚੀਤ॥*
*ਤੁਮ ਕਉ ਦੁਖੁ ਨਹੀ ਭਾਈ ਮੀਤ॥ (ਪੰਨਾ ੩੮੬)*

ਇਸੇ ਵਾਸਤੇ ਸਾਰੀ ਮਾਨਵਤਾ ਨੂੰ ਆਪਣਾ ਸੱਜਣ-ਸਬੰਧੀ ਵੇਖਣ ਮੰਨਣ ਦਾ ਸੁਭਾਅ ਬਣਾਉਣ ਦੀ ਪ੍ਰੇਰਨਾ ਵੀ ਇਨ੍ਹਾਂ 'ਚ ਇਉਂ ਕਾਨੀਬੰਦ ਹੈ:

*ਮਨ ਅਪੁਨੇ ਤੇ ਬੁਰਾ ਮਿਟਾਨਾ॥ ਪੇਖੈ ਸਗਲ ਸ੍ਰਿਸਟਿ ਸਾਜਨਾ॥ (ਪੰਨਾ ੨੬੬)*

ਇਨ੍ਹਾਂ ਦੀ ਪਾਲਣਾ ਦੇ ਨਾਲ-ਨਾਲ, ਜੀਵਨ-ਮਨੋਰਥ ਦੀ ਪ੍ਰਾਪਤੀ ਲਈ ਉਸ ਜੀਵਨ-ਜੁਗਤ ਉੱਤੇ ਵੀ ਅਮਲ ਕਰਨਾ ਜ਼ਰੂਰੀ ਦੱਸਿਆ ਹੋਇਆ ਹੈ ਜੋ ਇਸ ਪਾਵਨ ਤੇ ਅਦੁੱਤੀ ਗ੍ਰੰਥ ਸਾਹਿਬ ਦੇ ਸੰਪਾਦਕ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਉਂ ਕਾਨੀਬੰਦ ਕੀਤੀ ਹੋਈ ਹੈ:

*ਸੰਚਿ ਹਰਿ ਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ॥*
*ਜਿਨਿ ਤੂੰ ਸਾਜਿ ਸਵਾਰਿਆ ਹਰਿ ਸਿਮਰਿ ਹੋਇ ਉਧਾਰੁ॥ (ਪੰਨਾ ੫੧)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਦਿਤ ਤੇ ਉਪਦੇਸ਼ਿਤ ਇਸ ਸਭਿਆਚਾਰ ਦੇ ਵਿਧਾਨ ਤੇ ਆਦਰਸ਼ ਅਨੁਸਾਰ, ਮਨੁੱਖ ਲਈ ਅਜਿਹੇ ਬੁਨਿਆਦੀ ਗੁਣਾਂ ਦਾ ਧਾਰਨੀ ਹੋਣ ਤੋਂ ਇਲਾਵਾ, ਸਮਦ੍ਰਿਸ਼ਟ ਤੇ ਪਰਉਪਕਾਰੀ ਹੋਣਾ ਵੀ ਹੋਰ ਜ਼ਰੂਰੀ ਹੈ:

*- ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥ (ਪੰਨਾ ੭੩੦)*

*- ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ॥*
*ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ॥ (ਪੰਨਾ ੨੭੨)*

ਉਸ ਮਨੁੱਖ ਦਾ ਸਰੀਰ ਹੀ ਨਿਸਫਲ ਦੱਸਿਆ ਹੋਇਆ ਹੈ ਜੋ ਪਰਉਪਕਾਰ ਕਰਨ ਵਿਚ ਤਤਪਰ ਨਹੀਂ ਹੁੰਦਾ, ਲੋਕ-ਭਲਾਈ ਦੇ ਕੰਮਾਂ ਵਿਚ ਸ਼ਾਮਲ ਨਹੀਂ ਹੁੰਦਾ ਅਤੇ ਆਪਣੇ ਜਾਂ ਪਰਾਏ ਲੋੜਵੰਦਾਂ ਦੀ ਲੋੜੀਂਦੀ ਸਹਾਇਤਾ ਨਹੀਂ ਕਰਦਾ:

*ਮਿਥਿਆ ਤਨ ਨਹੀ ਪਰਉਪਕਾਰਾ॥ (ਪੰਨਾ ੨੬੯)*

ਸ੍ਰੀ ਗੁਰੂ ਅਰਜਨ ਦੇਵ ਜੀ ਅਨੁਸਾਰ, ਹਰੀ-ਪਰਮਾਤਮਾ ਨੂੰ ਜਾਣਨ ਤੇ

ਧਿਆਵਣ ਵਾਲਾ ਆਦਰਸ਼ਕ ਮਨੁੱਖ ਤਾਂ ਹਰ ਕਿਸੇ ਉੱਤੇ ਦਇਆਵਾਨ ਹੁੰਦਾ ਹੈ, ਉਸ ਤੋਂ ਕਿਸੇ ਦਾ ਕਿਸੇ ਤਰ੍ਹਾਂ ਦਾ ਵੀ ਬੁਰਾ ਨਹੀਂ ਹੁੰਦਾ। ਉਹ ਹਮੇਸ਼ਾਂ ਸਭ ਨੂੰ ਇੱਕੋ-ਜਿਹਾ ਵੇਖਣ ਵਾਲਾ ਹੁੰਦਾ ਹੈ ਅਤੇ ਉਸ ਦੀ ਨਜ਼ਰ ਹਰ ਕਿਸੇ ਲਈ ਸੁਖ, ਸ਼ਾਂਤੀ ਤੇ ਖੁਸ਼ੀ ਵਰਸਾਉਣ ਵਾਲੀ ਹੁੰਦੀ ਹੈ। ਉਸ ਦੇ ਹਿਰਦੇ ਵਿਚ ਹਲੀਮੀ ਤੇ ਨਿਮਰਤਾ ਸਮਾਈ ਰਹਿੰਦੀ ਹੈ ਅਤੇ ਪਰਉਪਕਾਰ ਦਾ ਸੁਤੇ-ਸਿਧ ਉਮਾਹ ਬਣਿਆ ਰਹਿੰਦਾ ਹੈ, ਭਾਵ ਜਿਵੇਂ ਕੋਈ ਚਸ਼ਮਾ ਉਮਾਹੂ ਜਲ ਦਿੰਦਾ ਰਹਿੰਦਾ ਹੈ, ਤਿਵੇਂ ਉਸ ਦੇ ਹਿਰਦੇ ਤੋਂ ਪਰਉਪਕਾਰ ਵੀ ਸਹਿਜ-ਸੁਭਾਅ ਫੁਟਦਾ ਤੇ ਝਰਦਾ ਰਹਿੰਦਾ ਹੈ:

*ਬ੍ਰਹਮ ਗਿਆਨੀ ਕੀ ਸਭ ਊਪਰਿ ਮਇਆ॥*
*ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ॥*
*ਬ੍ਰਹਮ ਗਿਆਨੀ ਸਦਾ ਸਮਦਰਸੀ॥*
*ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ॥*
*ਬ੍ਰਹਮ ਗਿਆਨੀ ਬੰਧਨ ਤੇ ਮੁਕਤਾ॥*
*ਬ੍ਰਹਮ ਗਿਆਨੀ ਕੀ ਨਿਰਮਲ ਜੁਗਤਾ॥*
*ਬ੍ਰਹਮ ਗਿਆਨੀ ਕਾ ਭੋਜਨੁ ਗਿਆਨ॥*
*ਨਾਨਕ ਬ੍ਰਹਮ ਗਿਆਨੀ ਕਾ ਬ੍ਰਹਮ ਧਿਆਨੁ॥੩॥*
*ਬ੍ਰਹਮ ਗਿਆਨੀ ਏਕ ਊਪਰਿ ਆਸ॥*
*ਬ੍ਰਹਮ ਗਿਆਨੀ ਕਾ ਨਹੀ ਬਿਨਾਸ॥*
*ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ॥*
*ਬ੍ਰਹਮ ਗਿਆਨੀ ਪਰਉਪਕਾਰ ਉਮਾਹਾ॥* *(ਪੰਨਾ ੨੭੩)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਅਜਿਹੀਆਂ ਕਦਰਾਂ-ਕੀਮਤਾਂ ਅਤੇ ਅਜਿਹੇ ਸਦਾਚਾਰਕ ਤੇ ਸਭਿਆਚਾਰਕ ਗੁਣਾਂ-ਵਸਫਾਂ ਦਾ ਧਾਰਨੀ ਮਨੁੱਖ 'ਚੜ੍ਹਦੀ ਕਲਾ' ਤੇ 'ਸਰਬੱਤ ਦਾ ਭਲਾ' ਵਾਲੇ ਸਿੱਖ-ਸਿਧਾਂਤਾਂ ਦਾ ਆਦਰਸ਼ ਨਮੂਨਾ, ਪ੍ਰਤੀਨਿਧ ਤੇ ਪਰਵਰਤਕ ਹੁੰਦਾ ਹੈ। ਉਹ ਠੀਕ ਅਰਥਾਂ ਵਿਚ ਪਰਸੁਆਰਥੀ ਹੁੰਦਾ ਹੈ। ਉਹ ਹਰ ਕਿਸੇ ਦਾ ਭਲਾ ਚਾਹੁਣ ਵਿਚ ਹੀ ਆਪਣਾ ਭਲਾ ਸਮਝਦਾ ਹੈ ਅਤੇ ਪਰਾਏ ਹਿਤ ਨੂੰ ਆਪਣੇ ਹਿਤ ਖਿਆਲਦਾ ਹੈ। ਉਹ ਆਪਣੇ ਸਾਥੀ ਮਨੁੱਖਾਂ ਦੇ ਹਿਰਦਿਆਂ ਵਿਚ ਵੀ ਹਰੀ ਦਾ ਨਾਮ ਵਸਾਉਂਦਾ ਹੈ, ਉਨ੍ਹਾਂ ਦੇ ਸਾਰੇ ਔਗੁਣ ਦੂਰ ਕਰਕੇ ਪਰਉਪਕਾਰ ਦਾ ਭਾਗੀ ਬਣਾਉਂਦਾ ਹੈ ਅਤੇ ਉਨ੍ਹਾਂ ਨੂੰ ਅਜਿਹੀ ਜਾਚ ਤੇ ਦਾਤ ਬਖ਼ਸ਼ ਕੇ ਸਦਾ 'ਚੜ੍ਹਦੀ ਕਲਾ' ਵਿਚ ਵਿਚਰਾਈ ਰੱਖਦਾ ਹੈ:

*ਸਾਜਨੁ ਬੰਧੁ ਸੁਮਿਤ੍ਰੁ ਸੋ ਹਰਿ ਨਾਮੁ ਹਿਰਦੈ ਦੇਇ॥*
*ਅਉਗਣ ਸਭਿ ਮਿਟਾਇ ਕੈ ਪਰਉਪਕਾਰੁ ਕਰੇਇ॥* *(ਪੰਨਾ ੨੧੮)*

ਇਉਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਚਾਲਿਤ ਸਭਿਆਚਾਰ ਅਤੇ ਉਸ ਦੀ

ਸੰਘਿਤਾ ਦਾ ਸਰੋਕਾਰ ਮਨੁੱਖ ਦੀ ਕੇਵਲ ਸ਼ਖ਼ਸੀ ਜਾਂ ਵਿਅਕਤਕ ਭਲਾਈ ਤੇ ਵਿਕਾਸ ਤਕ ਹੀ ਸੀਮਿਤ ਨਹੀਂ। ਇਹ ਤਾਂ ਉਸ ਦੀ ਸਮੂਹ ਜਾਤੀ ਦੀ ਸਮੂਹਿਕ ਭਲਾਈ, ਉਨਤੀ ਤੇ ਪ੍ਰਫੁੱਲਤਾ ਦਾ ਵੀ ਇੱਛਕ ਤੇ ਉਸ ਲਈ ਯਤਨਸ਼ੀਲ ਹੈ। ਇਸ ਵਿਚ ਮਨੁੱਖਾ ਜੀਵਨ ਦੇ ਕਿਸੇ ਵੀ ਪੱਖ-ਪਹਿਲੂ ਨੂੰ, ਕਿਸੇ ਵੀ ਸ਼੍ਰੇਣੀ-ਵਿਅਕਤੀ ਨੂੰ ਅੱਖੋਂ-ਓਹਲੇ ਨਹੀਂ ਕੀਤਾ ਗਿਆ। ਇਹ ਹਰ ਸਮੇਂ, ਸਥਿਤੀ ਤੇ ਸਥਾਨ; ਹਰ ਦੇਸ਼, ਕੌਮ, ਰੰਗ-ਨਸਲ ਅਤੇ ਮਤ-ਸਿਧਾਂਤ ਆਦਿ ਨਾਲ ਜੁੜੇ ਹੋਏ ਮਨੁੱਖ ਦੀ ਅਧਿਆਤਮਕ ਭਾਵਨਾ, ਸਦਾਚਾਰਕ ਮਰਯਾਦਾ ਤੇ ਸਭਿਆਚਾਰਕ ਪਰੰਪਰਾ ਨਾਲ ਸਬੰਧਿਤ ਹੈ। ਇਹ ਇਸ ਲਈ ਕਿ ਇਹ ਇਸ ਸਭਿਆਚਾਰ ਦੇ ਪਾਵਨ ਸੰਚਾਲਕਾਂ ਦੇ ਹੇਠ-ਲਿਖੇ ਐਲਾਨੀਆਂ ਕਥਨਾਂ ਵਿਚ ਕਾਨੀਬੰਦ ਇਸ ਦ੍ਰਿੜ੍ਹ ਵਿਸ਼ਵਾਸ ਦਾ ਅਨੁਸਾਰੀ ਹੈ:

- *ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ॥*
  *ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ॥* *(ਪੰਨਾ ੬੨)*
- *ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ॥*
  *ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ॥੨॥*
  *ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥* *(ਪੰਨਾ ੬੭੧)*

ਇਸੇ ਲਈ ਇਨ੍ਹਾਂ ਰਾਹੀਂ ਸਾਰੀ ਸ੍ਰਿਸ਼ਟੀ ਦੇ ਸਿਰਜਨਹਾਰ ਪਰਮਾਤਮਾ ਨੂੰ ਕੀਤੀਆਂ ਹੋਈਆਂ ਇਹੋ ਜਿਹੀਆਂ ਅਪੀਲਾਂ ਤੇ ਅਰਜ਼ੋਈਆਂ ਸਾਰੇ ਜਗਤ ਤੇ ਸਮੂਹ ਮਨੁੱਖਤਾ ਲਈ ਭਰਪੂਰ ਅੰਨ-ਜਲ ਦੀ ਬਖ਼ਸ਼ਿਸ਼, ਉਸ ਦੇ ਦੁੱਖ-ਕਸ਼ਟ ਦੀ ਨਵਿਰਤੀ, ਉਸ ਦੀ ਸੁਖ-ਸ਼ਾਂਤੀ ਅਤੇ ਭਲੇ ਦੇ ਨਿਸਤਾਰੇ ਵਾਸਤੇ ਸਨਿਮਰ ਮੰਗਾਂ ਨਾਲ ਸਬੰਧ ਰੱਖਦੀਆਂ ਹਨ:

- *ਕਿਰਪਾ ਕਰਿ ਕੈ ਸੁਨਹੁ ਪ੍ਰਭ ਸਭ ਜਗ ਮਹਿ ਵਰਸੈ ਮੇਹੁ॥* *(ਪੰਨਾ ੬੫੨)*
- *ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
  *ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥* *(ਪੰਨਾ ੮੫੩)*
- *ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ॥*
  *ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ॥* *(ਪੰਨਾ ੧੨੫੧)*

ਇਉਂ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਦਿਤ ਤੇ ਉਪਦੇਸ਼ਿਤ ਇਹ ਸਭਿਆਚਾਰ ਅਤੇ ਇਸ ਨਾਲ ਸਬੰਧਿਤ ਸੰਦੇਸ਼ ਤੇ ਉਪਦੇਸ਼ ਇਨ੍ਹਾਂ ਵਿਚ ਹੀ ਅੰਕਿਤ ਇਸ ਤਸਦੀਕ ਮੁਤਾਬਿਕ, ਸਰਬ-ਕਾਲੀ, ਸਰਬ-ਦੇਸ਼ੀ, ਸਰਬ-ਸਾਂਝਾ ਤੇ ਸਰਬ-ਹਿਤਕਾਰੀ ਹੈ:

*ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ॥* *(ਪੰਨਾ ੬੪੭)*

ਤਦੇ ਤਾਂ ਇਹ, ਇਸ ਦੇ ਸੰਚਾਲਕ ਅਤੇ ਸੰਘਿਤਾ (ਸੰਗ੍ਰਹਿ) ਵਿਲੱਖਣ ਹਨ, ਮਹੱਤਵਪੂਰਨ ਹਨ, ਆਪਣੀ ਮਿਸਾਲ ਆਪ ਹਨ। ■

# ਓਅੰਕਾਰੁ ਬਾਣੀ ਵਿਚ ਜੀਵਨ-ਜਾਚ

*-ਡਾ. ਜਸਵਿੰਦਰ ਕੌਰ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਹੀ ਬਾਣੀ ਦੀ ਮਹੱਤਤਾ ਇਕਸਾਰ ਹੈ। ਜਿੱਥੇ ਇਹ ਸ਼ਰਧਾ ਦਾ ਵਿਸ਼ਾ ਹੈ, ਉਥੇ ਨਾਲ ਹੀ ਇਸ ਨੂੰ ਵਿਚਾਰਨ ਅਤੇ ਇਸ ਅਨੁਸਾਰ ਜੀਵਨ ਬਤੀਤ ਕਰਨਾ ਵੀ ਅਤਿ ਲੋੜੀਂਦਾ ਹੈ। ਇਹ ਸਾਨੂੰ ਅਜਿਹੀ ਜੀਵਨ-ਜਾਚ ਵੱਲ ਪ੍ਰੇਰਦੀ ਹੈ ਤਾਂ ਜੋ ਆਦਰਸ਼ ਮਨੁੱਖ ਬਣਿਆ ਜਾ ਸਕੇ। ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਡੂੰਘਿਆਈ ਨਾਲ ਸਮਝਣ ਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੱਖਰੇ-ਵੱਖਰੇ ਰਚਨਾਕਾਰਾਂ ਦੀ ਬਾਣੀ ਅਤੇ ਫਿਰ ਇਕ ਰਚਨਾਕਾਰ ਦੀਆਂ ਵੱਖਰੀਆਂ-ਵੱਖਰੀਆਂ ਬਾਣੀਆਂ ਦਾ ਵਿਸ਼ਲੇਸ਼ਣਾਤਮਕ ਅਧਿਐਨ ਕੀਤਾ ਜਾਂਦਾ ਹੈ।

ਓਅੰਕਾਰੁ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਾਮਕਲੀ ਦਖਣੀ ਰਾਗ ਵਿਚ ਰਚਿਤ ਹੈ। ਰਾਮਕਲੀ ਦਖਣੀ ਰਾਗਣੀ ਰਾਮਕਲੀ ਦੀ ਹੀ ਇਕ ਕਿਸਮ ਹੈ। ਇਸ ਬਾਣੀ ਦੀਆਂ ੫੪ ਪਉੜੀਆਂ ਹਨ। ਇਸ ਬਾਣੀ ਦਾ ਕੇਂਦਰੀ ਭਾਵ ਰਹਾਉ ਵਾਲੀ ਤੁਕ ਵਿਚ ਹੀ ਸਪਸ਼ਟ ਹੈ ਜੋ ਹੇਠ ਲਿਖੇ ਅਨੁਸਾਰ ਹੈ:

*ਸੁਣਿ ਪਾਡੇ ਕਿਆ ਲਿਖਹੁ ਜੰਜਾਲਾ॥*
*ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥* *(ਪੰਨਾ ੯੩੦)*

ਭਾਵ ਹੇ ਪਾਂਡੇ! ਸੁਣ ਨਿਰੀ (ਵਾਦ-ਵਿਵਾਦ ਤੇ ਸੰਸਾਰਕ) ਝੰਬੇਲਿਆਂ ਵਾਲੀ ਲਿਖਾਈ ਲਿਖਣ ਤੋਂ ਕੋਈ ਆਤਮਿਕ ਲਾਭ ਨਹੀਂ ਹੋ ਸਕਦਾ। ਜੇ ਤੂੰ ਆਪਣਾ ਜੀਵਨ ਸਫਲ ਕਰਨਾ ਹੈ ਤਾਂ ਗੁਰੂ ਦੇ ਸਨਮੁਖ ਹੋ ਕੇ ਸ੍ਰਿਸ਼ਟੀ ਦੇ ਮਾਲਕ ਪਰਮਾਤਮਾ ਦਾ ਨਾਮ ਹੀ ਆਪਣੇ ਮਨ ਵਿਚ ਲਿਖ।[੧]

ਜੇ ਧਿਆਨ ਨਾਲ ਵਾਚਿਆ ਜਾਵੇ ਤਾਂ ਸਾਨੂੰ 'ਓਅੰਕਾਰੁ' ਬਾਣੀ ਵਿਚ ਇਕ ਆਮ ਪਾਂਧੇ (ਮਨਮੁਖ) ਨੂੰ ਆਦਰਸ਼ ਪਾਂਧਾ (ਗੁਰਮੁਖ) ਬਣਨ ਦਾ ਰਾਹ ਸੁਝਾਉਣ ਦੇ ਨਾਲ ਇਹ ਵੀ ਦੱਸਿਆ ਗਿਆ ਹੈ ਕਿ ਕਿਨ੍ਹਾਂ ਅਵਗੁਣਾਂ ਨੂੰ ਤਿਆਗਣਾ ਹੈ ਤੇ ਕਿਹੜੇ ਗੁਣ ਆਪਣੇ ਵਿਚ ਸਮੋਣੇ ਹਨ। ਓਅੰਕਾਰੁ ਬਾਣੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ ਕਿ ਕਹਿਣ ਨੂੰ ਤਾਂ ਹਰ ਕੋਈ ਕਹਿੰਦਾ ਹੈ ਕਿ ਇੱਕੋ ਇੱਕ ਪਰਮਾਤਮਾ ਹਰ ਜਗ੍ਹਾ ਵਰਤ ਰਿਹਾ ਹੈ ਪਰ ਫਿਰ ਵੀ ਉਸ ਦੇ ਮਨ 'ਤੇ ਹਉਮੈ ਤੇ ਹੰਕਾਰ ਗਲਬਾ ਪਾਈ ਰੱਖਦੇ ਹਨ। ਮਾਇਆ ਦੇ ਮਤਵਾਲੇ ਜੀਵਾਂ ਨੂੰ ਮਾਇਆ ਰੂਪੀ ਝੂਠ ਨੇ ਠਗਉਰੀ ਪਾ ਕੇ ਗਰਕ ਕੀਤਾ ਹੋਇਆ ਹੈ। ਉਹ ਚਸਕੇ, ਲਾਲਚ ਤੇ ਮੁਥਾਜੀ ਵਿਚ ਗਰਕ ਹੋ ਰਹੇ ਹਨ। ਉਨ੍ਹਾਂ ਨੂੰ ਦ੍ਵੈਤ ਭਾਵ ਹੀ ਚੰਗਾ ਲੱਗਦਾ ਹੈ। ਉਹ ਹੰਕਾਰ ਵਿਚ ਸੜਦੇ ਅਤੇ ਮਾਇਆ ਦੀ ਜ਼ਹਿਰ

** # ੧੪੭, ਕਬੀਰ ਪਾਰਕ, ਅੰਮ੍ਰਿਤਸਰ। ਮੋ: ੯੪੧੭੧-੪੫੪੪੫*

ਖਾਂਦੇ ਹਨ।[੨] ਹਉਮੈ ਰੂਪ ਪਰਬਤ ਉੱਤੇ ਵੱਸਣ ਵਾਲੇ ਜੀਵ ਤ੍ਰਿਸ਼ਨਾ ਵਿਚ ਫਸੇ ਹੁੰਦੇ ਹਨ ਅਤੇ ਤ੍ਰਿਸ਼ਨਾ ਦੇ ਹੁੰਦਿਆਂ ਸਰੀਰ ਵਿਚ ਸੁਖ ਨਹੀਂ ਹੋ ਸਕਦਾ।[੩] ਅਜਿਹੇ ਮਨੁੱਖਾਂ ਨੂੰ ਦੁਬਿਧਾ ਜਾਂ ਦੁਚਿੱਤੇਪਨ ਦਾ ਰੋਗ ਚਿੰਬੜਿਆ ਹੋਇਆ ਹੈ ਅਤੇ ਸਿੱਟੇ ਦੇ ਤੌਰ 'ਤੇ ਉਹ ਆਵਾਗਵਨ ਦੇ ਚੱਕਰ ਵਿਚ ਪਏ ਹੋਏ ਹਨ।[੪] ਓਅੰਕਾਰੁ ਬਾਣੀ ਵਿਚ ਸਰੀਰ ਨੂੰ ਰੁੱਖ ਅਤੇ ਮਨ ਤੇ ਗਿਆਨ-ਇੰਦ੍ਰੀਆਂ ਨੂੰ ਪੰਛੀ ਕਿਹਾ ਗਿਆ ਹੈ। ਜਦੋਂ ਇਹ ਮਨ ਰੂਪੀ ਪੰਛੀ ਚੋਖੀ ਚੋਗ ਵੇਖ ਕੇ ਕਾਹਲੀ-ਕਾਹਲੀ ਉਸ ਨੂੰ ਖਾਣ ਪੈਂਦੇ ਹਨ ਤਾਂ ਉਨ੍ਹਾਂ ਨੂੰ ਫਾਹੀ ਪੈਂਦੀ ਹੈ, ਉਨ੍ਹਾਂ ਦੇ ਖੰਭ ਟੁੱਟਦੇ ਹਨ ਭਾਵ ਉਹ ਦੁਖੀ ਹੁੰਦੇ ਹਨ। ਕਾਮ ਅਤੇ ਕ੍ਰੋਧ ਜਿੱਥੇ ਸਰੀਰ ਨੂੰ ਵਿਕ੍ਰਿਤ ਕਰਦੇ ਹਨ ਉੱਥੇ ਲੋਭ ਦੇ ਅਉਗਣ ਕਰਕੇ ਜੀਵ 'ਤੇ ਮੁਸੀਬਤ ਆ ਪੈਂਦੀ ਹੈ।[੫] ਜੀਵ ਅਉਗਣਾਂ ਨਾਲ ਨਕਾਨੱਕ ਭਰੇ ਹੋਏ ਹਨ। ਪਰ ਅਉਗਣ ਕਰਨ ਵਾਲਾ ਅੰਤ ਪਛਤਾਉਂਦਾ ਹੈ। ਪਾਪਾਂ ਨਾਲ ਭਰੇ ਹੋਏ ਬੰਦੇ ਸੰਸਾਰ ਸਾਗਰ ਦੇ ਉਰਲੇ ਕੰਢੇ 'ਤੇ ਹੀ ਡਿੱਗ ਰਹੇ ਹਨ।[੬] ਪਾਪ ਮਾੜਾ ਹੈ ਫਿਰ ਵੀ ਕਰਨ ਵਾਲੇ ਨੂੰ ਪਿਆਰਾ ਲੱਗਦਾ ਹੈ। ਅਜਿਹਾ ਜੀਵ ਪਾਪਾਂ ਦੇ ਭਾਰ ਹੀ ਲੱਦਦਾ ਹੈ ਤੇ ਪਾਪਾਂ ਦਾ ਖਿਲਾਰਾ ਖਿਲਾਰਦਾ ਹੈ। ਪਾਪ ਵਿਚ ਫਸੇ ਜੀਵ ਨੂੰ ਸੋਗ, ਵਿਛੋੜਾ ਅਤੇ ਦੁੱਖ ਹੁੰਦਾ ਹੈ, ਉਹ ਨਰਕਾਂ ਵਿਚ ਪੈਂਦਾ ਹੈ। ਜਦ ਤਕ ਝੂਠ ਰੂਪ ਨਾਸ ਕਰਨ ਵਾਲਾ ਕਾਲ ਅੰਦਰ ਮੌਜੂਦ ਹੈ ਜਨਮ-ਮਰਨ ਖ਼ਤਮ ਨਹੀਂ ਹੋ ਸਕਦਾ। ਨਿੰਦਾ ਅਤੇ ਚੁਗਲੀ ਵੀ ਮਾੜੇ ਹਨ। ਮਨਮੁਖ ਜੋ ਮਨ ਦੇ ਮਗਰ ਲੱਗ ਕੇ ਮਾੜੇ ਕੰਮ ਕਰਦਾ ਹੈ, ਓਅੰਕਾਰੁ ਬਾਣੀ ਅਨੁਸਾਰ 'ਅੰਧੁ ਮੁਗਧੁ ਗਵਾਰੁ' ਹੈ। ਜੀਵ ਸੰਸਾਰ ਵਿਚ ਆਇਆ ਤਾਂ ਹੈ ਲਾਹੇ ਲਈ ਪਰ ਇਥੇ ਮਾਇਆ ਦਾ ਸੇਵਕ ਹੋ ਕੇ ਫਿਰਦਾ ਹੈ ਤੇ ਠੱਗਣੀ ਮਾਇਆ ਦੇ ਹੱਥੋਂ ਠੱਗਿਆ ਜਾਂਦਾ ਹੈ।[੭] ਜੀਵ ਮਾਇਆ ਦੇ ਅਸਰ ਹੇਠ ਜਮ ਦੇ ਰਸਤੇ ਨੂੰ ਫੜਦਾ ਹੈ ਅਤੇ ਖੱਜਲ ਹੁੰਦਾ ਹੈ। ਮਾਇਆ ਦੇ ਇਸ ਪ੍ਰਭਾਵ ਨੂੰ ਰੋਕਣ ਦੀ ਕਿਸੇ ਪਾਸ ਤਾਕਤ ਨਹੀਂ ਹੈ।[੮] ਮਾਇਆ 'ਮੈਂ ਮੇਰੀ' ਦਾ ਭਾਵ ਪੈਦਾ ਕਰਦੀ ਹੈ। ਇਸ ਮਾਇਆ ਨੂੰ ਸਮਝਣਾ ਅਤਿ ਮੁਸ਼ਕਿਲ ਹੈ। ਜਿਸ ਨੇ ਇਸ ਨੂੰ ਬਣਾਇਆ ਹੈ, ਉਹ ਹੀ ਇਸ ਦੇ ਸਰੂਪ ਨੂੰ ਸਮਝ ਸਕਦਾ ਹੈ। ਉਪਰੋਕਤ ਪ੍ਰਸੰਗ ਵਿਚ ਜਿੱਥੇ 'ਮਾਇਆ' ਸ਼ਬਦ ਦਾ ਪ੍ਰਯੋਗ ਭੁਲੇਖੇ, ਭਰਮ ਜਾਂ ਅਵਿਦਿਆ ਲਈ ਕੀਤਾ ਗਿਆ ਹੈ, ਉਥੇ ਕਈ ਹੋਰ ਪਉੜੀਆਂ ਵਿਚ, ਓਅੰਕਾਰੁ ਬਾਣੀ ਵਿਚ ਹੀ, 'ਮਾਇਆ' ਸ਼ਬਦ ਦਾ ਪ੍ਰਯੋਗ ਧਨ, ਸੰਪਦਾ ਆਦਿ ਲਈ ਕਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਧਨ-ਪਦਾਰਥ ਆਦਿ ਮਾਇਆ ਦਾ ਪ੍ਰਭਾਵ ਏਨਾ ਜ਼ਿਆਦਾ ਹੁੰਦਾ ਹੈ ਕਿ ਜੇ ਨੀਚ ਵਿਅਕਤੀ ਦੇ ਘਰ ਮਾਇਆ ਹੋਵੇ ਤਾਂ ਲੋਕ ਉਸ ਨੂੰ ਸਲਾਮਾਂ ਕਰਦੇ ਹਨ। ਮੂਰਖ ਮਾਇਆਧਾਰੀ ਨੂੰ ਵੀ ਜਗਤ ਵਿਚ ਸਿਆਣਾ ਸਮਝਿਆ ਜਾਂਦਾ ਹੈ:

*ਆਥਿ ਸੈਲ ਨੀਚ ਘਰਿ ਹੋਇ॥ ਆਥਿ ਦੇਖਿ ਨਿਵੈ ਜਿਸੁ ਦੋਇ॥*
*ਆਥਿ ਹੋਇ ਤਾ ਮੁਗਧੁ ਸਿਆਨਾ॥ ਭਗਤਿ ਬਿਹੂਨਾ ਜਗੁ ਬਉਰਾਨਾ॥*

*(ਪੰਨਾ ੯੩੧)*

ਮਾਇਆ (ਧਨ) ਦੇ ਜਾਣ ਨਾਲ ਜੀਵ ਬਹੁਤ ਝੂਰਦਾ ਹੈ, ਮੂਰਖ ਦਾ ਮਨ ਧਨ ਵਿਚ ਹੀ ਰਹਿੰਦਾ ਹੈ। 'ਮਾਇਆ ਮਾਇਆ' ਕਰਦੇ ਜੀਵ ਮਰ ਜਾਂਦੇ ਹਨ ਪਰ ਉਹ ਕਿਸੇ ਦੇ ਨਾਲ ਨਹੀਂ ਜਾਂਦੀ। ਆਤਮਾ ਜਦ ਤੁਰ ਜਾਂਦੀ ਹੈ ਤਾਂ ਮਾਇਆ ਇਥੇ ਹੀ ਰਹਿ ਜਾਂਦੀ ਹੈ। ਜੀਵ ਸੋਨਾ, ਚਾਂਦੀ ਆਦਿ ਧਨ ਇਕੱਠਾ ਕਰਦਾ ਹੈ ਪਰ ਇਹ ਧਨ ਕੱਚਾ ਅਤੇ ਨਾਸ਼ਮਾਨ ਹੈ। ਲੋਕ ਇਸ ਪ੍ਰਕਾਰ ਦਾ ਧਨ ਇਕੱਤਰ ਕਰ ਕੇ ਸ਼ਾਹ ਅਖਵਾਉਂਦੇ ਹਨ ਪਰ ਉਹ ਦੁਚਿੱਤੀ ਵਿਚ ਖੁਆਰ ਹੀ ਹੁੰਦੇ ਹਨ। ਅਸਲੀ ਧਨ ਤਾਂ ਨਾਮ ਧਨ ਹੈ ਜਿਸ ਤੋਂ ਬਿਨਾਂ ਸਰੀਰ ਵਿਚ ਖਿੱਚਾ-ਖਿੱਚੀ ਬਣੀ ਰਹਿੰਦੀ ਹੈ। ਜੀਵਨ ਸੰਤੁਲਿਤ ਢੰਗ ਨਾਲ ਨਹੀਂ ਚੱਲਦਾ।[੮] ਜੀਵ ਦੁਨਿਆਵੀ ਧਨ ਲਈ ਪਰਮਾਤਮਾ ਦੀ ਅਰਾਧਨਾ ਕਰਦੇ ਹਨ। ਪਰ ਇਹ ਧਨ ਉਤਨਾ ਹੀ ਮਿਲਦਾ ਹੈ, ਜਿਤਨਾ ਪਰਮਾਤਮਾ ਵੱਲੋਂ ਪਹਿਲਾਂ ਹੀ ਕਿਸਮਤ ਵਿਚ ਲਿਖਿਆ ਹੋਵੇ। ਇਸ ਧਨ ਲਈ ਲੋਕ ਚੋਰੀਆਂ ਕਰਦੇ ਹਨ। ਉਸ ਸਮੇਂ ਉਹ ਭੁੱਲ ਜਾਂਦੇ ਹਨ ਕਿ ਇਸ ਧਨ ਨੇ ਅੱਗੇ ਨਾਲ ਨਹੀਂ ਜਾਣਾ। ਜੀਵ ਨੂੰ ਇਹ ਸਮਝਣਾ ਚਾਹੀਦਾ ਹੈ ਕਿ ਦੁਨਿਆਵੀ ਧਨ ਵਿਅਰਥ ਹਨ, ਨਾਮ ਰੂਪੀ ਧਨ ਹੀ ਅਸਲ ਧਨ ਹੈ। ਜਗਤ ਨਾਲ ਝਗੜੇ ਸਹੇੜਨ ਦਾ ਕੋਈ ਲਾਭ ਨਹੀਂ।

ਇਹ ਨਿਰੀ ਝੱਖ ਮਾਰਨਾ ਹੈ (ਇਹ ਪਾਗ਼ਲਪਨ ਹੈ)। ਜਦ ਇਸ ਪਾਗ਼ਲਪਨ ਨੂੰ ਕੋਈ ਵੇਖ ਲਵੇ ਤਾਂ ਉਹ ਝੂਰ-ਝੂਰ ਕੇ ਮਰਦਾ ਹੈ ਕਿ ਅਜਿਹਾ ਕਿਉਂ ਹੋਇਆ। ਅਜਿਹੇ ਜੀਵ ਨਿਤ-ਨਿਤ ਜੰਮਦੇ ਮਰਦੇ ਹਨ। ਉਨ੍ਹਾਂ ਨੂੰ ਦ੍ਵੈਤ ਭਾਵ ਹੀ ਚੰਗਾ ਲੱਗਦਾ ਹੈ, ਉਹ ਹੰਕਾਰ ਵਿਚ ਸੜਦੇ ਹਨ ਅਤੇ ਮਾਇਆ ਜ਼ਹਿਰ ਖਾਂਦੇ ਹਨ। ਉਨ੍ਹਾਂ ਨੂੰ ਨਾ ਗੁਰੂ ਦੀ ਬਾਣੀ ਚੰਗੀ ਲੱਗਦੀ ਹੈ ਨਾ ਜਸ।[੯] ਜਿਨ੍ਹਾਂ ਨੇ ਸਹੀ ਜੀਵਨ ਦੀ ਆਸ ਨਹੀਂ ਬਣਾਈ ਉਹ ਦੁਨੀਆਂ 'ਤੇ ਆ ਕੇ ਸੱਖਣੇ ਹੀ ਤੁਰ ਜਾਂਦੇ ਹਨ। ਬੇਲੋੜਾ ਝੂਰ-ਝੂਰ ਕੇ ਝੱਖਾਂ ਮਾਰ-ਮਾਰ ਕੇ ਮਿੱਟੀ ਵਿਚ ਮਿਲ ਜਾਂਦੇ ਹਨ।[੧੦] ਕਾਂ ਵਰਗੀ ਮਾੜੀ ਬਿਰਤੀ ਦੇ ਲੋਕ ਨਿਤ-ਨਿਤ ਜੰਮਦੇ-ਮਰਦੇ ਹਨ, ਮੁੜ-ਮੁੜ ਫਾਹੀ ਵਿਚ ਫਸਦੇ ਹਨ ਅਤੇ ਫਿਰ ਪਛਤਾਉਂਦੇ ਹਨ। ਫਾਹੀ ਵਿਚ ਫਸੇ ਜੀਵ ਚੋਗ ਚੁਗੀ ਜਾਂਦੇ ਹਨ ਅਤੇ ਆਪਣੀ ਦਸ਼ਾ ਨੂੰ ਨਹੀਂ ਸਮਝਦੇ। ਜਿਵੇਂ ਮੱਛੀ ਜਮ ਰੂਪ ਜਾਲ ਵਿਚ ਫਸ ਜਾਂਦੀ ਹੈ, ਤਿਵੇਂ ਜੀਵ ਪਾਪਾਂ ਦੇ ਜਾਲ ਵਿਚ ਫਸ ਜਾਂਦੇ ਹਨ। ਪਾਪਾਂ ਦੀ ਫਾਹੀ ਵਿਚ ਫਸੇ ਜੀਵ ਆਵਾਗਵਨ ਦੇ ਚੱਕਰ ਵਿਚ ਪਏ ਰਹਿੰਦੇ ਹਨ।[੧੧] ਚੰਚਲ ਮਨ ਇਕ ਥਾਂ ਟਿਕਦਾ ਨਹੀਂ। ਮਨ ਰੂਪ ਹਿਰਨ ਪਾਪ ਰੂਪ ਅੰਗੂਰੀ ਲੁਕ-ਲੁਕ ਕੇ ਖਾਂਦਾ ਹੈ। ਹਰ ਕੋਈ ਇਸ ਸੰਸਾਰ ਵਿਚ ਚਿੰਤਾਤੁਰ ਦਿੱਸਦਾ ਹੈ ਇਸ ਦਾ ਕਾਰਨ ਜੀਵਨ ਦੀਆਂ ਅਸਲੀ ਕੀਮਤਾਂ ਨੂੰ ਨਾ ਪਛਾਣਨਾ ਹੈ। ਓਅੰਕਾਰੁ ਬਾਣੀ ਵਿਚ ਜੀਵ ਨੂੰ ਮਨ ਦੀ ਦੌੜ-ਭੱਜ ਰੋਕ ਕੇ ਇਕ ਥਾਂ ਟਿਕਾਏ ਰੱਖਣ ਲਈ ਕਿਹਾ ਗਿਆ ਹੈ।[੧੨]

ਜੋ ਜੀਵ ਮਨ ਦੇ ਮਗਰ ਲੱਗਾ ਰਹਿੰਦਾ ਹੈ ਭਾਵ ਜਿਸ ਨੇ ਮਨ ਨੂੰ ਹੀ ਮੁੱਖ ਜਾਣਿਆ ਹੈ, ਮਨਮਤ ਧਾਰਨ ਵਾਲਾ ਮਨਮੁਖ ਹੈ।[੧੩] ਮਨਮਤੀਏ ਮਨਮੁਖ ਅਥਵਾ ਵਿਮੁਖ ਵੀ ਕਹੇ

ਜਾਂਦੇ ਹਨ।[੧੪] ਗੁਰਬਾਣੀ ਵਿਚ ਮਨਮੁਖ ਲਈ ਕੂੜਿਆਰ, ਕੁਚੱਜੀ, ਦੋਹਾਗਣੀ, ਸਾਕਤ ਆਦਿ ਸ਼ਬਦਾਂ ਦਾ ਪ੍ਰਯੋਗ ਹੋਇਆ ਹੈ। ਓਅੰਕਾਰ ਬਾਣੀ ਵਿਚ ਮਨਮੁਖ,[੧੫] ਕੂੜਿਆਰ,[੧੬] ਅਗਿਆਨੀ,[੧੭] ਦੁਰਜਨ,[੧੮] ਪਾਪੀ,[੧੯] ਆਦਿ ਸ਼ਬਦਾਂ ਦਾ ਪ੍ਰਯੋਗ ਹੋਇਆ ਹੈ। ਓਅੰਕਾਰੁ ਬਾਣੀ ਅਨੁਸਾਰ ਅਜਿਹਾ ਜੀਵ ਪਾਪ, ਅਉਗਣ, ਮਾਇਆ, ਹਉਮੈ, ਅਹੰਕਾਰ, ਦੁਬਿਧਾ ਆਦਿ ਨਾਲ ਘਿਰਿਆ ਰਹਿੰਦਾ ਹੈ। ਪਰ ਇਸ ਬਾਣੀ ਵਿਚ ਇਸ ਵਿਸ਼ੇ ਦੀ ਵੀ ਚਰਚਾ ਹੈ ਕਿ ਇਨ੍ਹਾਂ ਵਿਕਾਰਾਂ ਨਾਲ ਘਿਰਿਆ ਮਨੂਰ ਰੂਪੀ ਜੀਵ ਕੰਚਨ ਕਿਵੇਂ ਬਣ ਸਕਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਇਸ ਬਾਣੀ ਵਿਚ ਫ਼ਰਮਾਉਂਦੇ ਹਨ ਕਿ ਕੂੜਿਆਰ ਮਨੁੱਖ ਦਾ ਨਿਰੇ ਬਹੁਤੇ ਵੇਸ ਜਾਂ ਵਿਖਾਵੇ ਹੀ ਕਰਦਾ ਹੈ। ਉਹ ਨਿਰੇ ਫੋਕਟ ਕਰਮਾਂ ਦਾ ਸਹਾਰਾ ਲੈਂਦਾ ਹੈ। ਉਸ ਨੂੰ ਨਾ ਇਸ ਸੰਸਾਰ ਵਿਚ ਢੋਈ ਮਿਲਦੀ ਹੈ ਅਤੇ ਨਾ ਪਰਲੋਕ ਵਿਚ। ਬਾਹਰਲੇ ਧਾਰਮਿਕ ਉੱਦਮਾਂ ਤੋਂ ਆਨੰਦ ਪ੍ਰਾਪਤ ਨਹੀਂ ਹੁੰਦਾ।

ਇਸ ਲਈ ਮਨੁੱਖ ਨੂੰ ਗੁਰਮੁਖ,[੨੦] ਸਚਿਆਰੀ,[੨੧] ਉਤਮ,[੨੨] ਗਿਆਨੀ,[੨੩] ਸਿਆਣਾ,[੨੪] ਪੰਡਿਤ,[੨੫] ਗੁਣਵੰਤੀ,[੨੬] ਸਾਜਨ,[੨੭] ਆਦਿ ਕਿਹਾ ਗਿਆ ਹੈ। ਅਜਿਹਾ ਬਣਨ ਲਈ ਜੀਵ ਨੂੰ ਆਪਣੇ ਮਨ ਵਿੱਚੋਂ ਵਿਕਾਰ ਕੱਢਣੇ ਪੈਂਦੇ ਹਨ। ਕਿਉਂਕਿ ਕਿਸੇ ਚੀਜ਼ ਵਿਚ ਕੋਈ ਚੀਜ਼ ਤਾਂ ਹੀ ਪੈ ਸਕਦੀ ਹੈ ਜੇ ਉਸ ਵਿੱਚੋਂ ਪਹਿਲੀ ਚੀਜ਼ ਕੱਢ ਲਈ ਜਾਵੇ। ਅਰਥਾਤ ਮਨ ਨੂੰ ਪ੍ਰਭੂ ਵੱਲ ਜੋੜਨ ਲਈ ਇਹ ਜ਼ਰੂਰੀ ਹੈ ਕਿ ਪਹਿਲਾਂ ਉਸ ਦਾ ਸੁਭਾਅ ਬਦਲਿਆ ਜਾਵੇ। ਮਨਮੁਖ ਸੁਭਾਅ ਬਦਲ ਕੇ ਗੁਰਮੁਖ ਬਣ ਜਾਂਦੇ ਹਨ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਗੁਰਮੁਖ ਉਹ ਪੁਰਖ ਹੈ ਜੋ ਗੁਰੂ ਦੇ ਸਨਮੁਖ ਹੈ, ਜਿਸ ਨੇ ਗੁਰੂ ਦੇ ਉਪਦੇਸ਼ 'ਤੇ ਪੂਰਾ ਅਮਲ ਕੀਤਾ ਹੈ।[੨੮] ਡਾਕਟਰ ਮਨਮੋਹਨ ਸਹਿਗਲ ਅਨੁਸਾਰ— ਗੁਰਮੁਖ ਮੁਕਤ ਜੀਵ ਹੈ ਕਿਉਂਕਿ ਉਹ ਸਤਿਗੁਰ ਦੀ ਸਤਿਅਤਾ ਪਛਾਣ ਕੇ ਆਪਣਾ ਸਭ ਕੁਝ ਉਸ ਨੂੰ ਅਰਪਿਤ ਕਰ ਦਿੰਦਾ ਹੈ, ਉਸ ਦੇ ਸ਼ਬਦਾਂ ਵਿਚ ਵਿਸ਼ਵਾਸ ਰੱਖਦਾ ਹੈ।[੨੯] ਓਅੰਕਾਰੁ ਬਾਣੀ ਅਨੁਸਾਰ ਗੁਰਮੁਖ ਜਗਤ ਵਿਚ ਬੰਧਨ ਰਹਿਤ ਆਉਂਦਾ ਹੈ ਤੇ ਬੰਧਨ ਰਹਿਤ ਹੀ ਇੱਥੋਂ ਤੁਰ ਜਾਂਦਾ ਹੈ। ਗੁਰਮੁਖ ਮਨ ਦੀ ਮੈਲ ਨੂੰ ਦੂਰ ਕਰ ਕੇ ਵਿਕਾਰਾਂ ਨੂੰ ਆਪਣੇ ਅੰਦਰੋਂ ਮੁਕਾ ਚੁੱਕਾ ਹੁੰਦਾ ਹੈ।[੩੦]

ਪਰ ਜ਼ਰੂਰੀ ਨੁਕਤਾ ਇਹ ਹੈ ਕਿ ਮਨਮੁਖ ਤੋਂ ਗੁਰਮੁਖ ਕਿਵੇਂ ਬਣਨਾ ਹੈ। ਸਾਰੀ ਬਾਣੀ ਇਸ ਵੱਲ ਵਾਰ-ਵਾਰ ਸੰਕੇਤ ਕਰਦੀ ਹੈ। ਭਾਵੇਂ ਬਾਣੀ ਦਾ ਮੂਲ ਮੁੱਦਾ ਪਰਮਾਤਮਾ ਦੀ ਉਸਤਤਿ ਹੀ ਮੰਨਿਆ ਜਾਂਦਾ ਹੈ ਪਰ ਇਸ ਵਿਚ ਜਿਸ ਸੰਦੇਸ਼ ਵੱਲ ਵਾਰ-ਵਾਰ ਧਿਆਨ ਦੁਆਇਆ ਜਾਂਦਾ ਹੈ, ਉਹ ਮਨਮੁਖ ਤੋਂ ਗੁਰਮੁਖ ਬਣਨ ਦੇ ਰਾਹ ਵੱਲ ਲਿਜਾਂਦਾ ਹੈ।

ਓਅੰਕਾਰੁ ਬਾਣੀ ਵਿਚ ਮਨੁੱਖ ਨੂੰ ਆਤਮਿਕ ਅਨੰਦ ਦੀ ਪ੍ਰਾਪਤੀ ਲਈ ਕੱਚੇ ਗੁਰੂ ਤੋਂ ਬਚ ਕੇ ਸੱਚੇ ਗੁਰੂ ਦਾ ਲੜ ਫੜਨ ਦੀ ਸਲਾਹ ਦਿੱਤੀ ਗਈ ਹੈ। ਜੀਵ ਅਨੇਕਾਂ ਜਨਮਾਂ ਵਿਚ ਫਿਰਦਾ ਹੈ ਪਰ ਫਿਰ ਵੀ ਉਸ ਤੋਂ ਪਰਮਾਤਮਾ ਦੀ ਥਾਹ ਨਹੀਂ ਪਾਈ ਜਾਂਦੀ।

ਸਿਰਫ਼ ਸਤਿਗੁਰੂ ਹੀ ਪ੍ਰਭੂ ਨਾਲ ਮਿਲਾਪ ਕਰਾਉਣ ਦੇ ਸਮਰੱਥ ਹੈ।[੩੧] ਸਤਿਗੁਰ ਜਦੋਂ ਪਰਮਾਤਮਾ ਨਾਲ ਮਿਲਾ ਦਿੰਦਾ ਹੈ ਤਾਂ ਪੱਕਾ ਮੇਲ ਬਣ ਜਾਂਦਾ ਹੈ। ਇਸ ਤਰ੍ਹਾਂ ਗੁਰੂ ਜਨਮ-ਮਰਨ ਦਾ ਦੁੱਖ ਦੂਰ ਕਰ ਦਿੰਦਾ ਹੈ।[੩੨] ਸਤਿਗੁਰੂ ਦੇ ਮਿਲਿਆਂ ਹੀ ਅਸਲ ਗੱਲ ਸਮਝ ਆਉਂਦੀ ਹੈ। ਵਿਕਾਰਾਂ ਆਦਿ ਆਤਮਿਕ ਮੌਤ ਲਿਆਉਣ ਵਾਲੇ ਜਾਲ ਵਿੱਚੋਂ ਸਤਿਗੁਰੂ ਹੀ ਕੱਢਦਾ ਹੈ।[੩੩] ਕਿਸੇ ਵਿਰਲੇ ਭਾਗਾਂ ਵਾਲੇ ਨੂੰ ਹੀ ਗੁਰੂ ਦੇ ਦਰ 'ਤੇ ਪੈ ਕੇ ਪ੍ਰਭੂ ਦੀ ਸਿਫ਼ਤ-ਸਲਾਹ ਦੀ ਸੂਝ ਪੈਂਦੀ ਹੈ।[੩੪] ਜੋ ਮਨੁੱਖ ਗੁਰੂ ਦੇ ਦੱਸੇ ਰਾਹ 'ਤੇ ਤੁਰਦਾ ਹੈ ਉਸ ਦਾ ਜੀਵਨ ਪਵਿੱਤਰ ਹੋ ਜਾਂਦਾ ਹੈ।[੩੫] ਗੁਰੂ ਦੇ ਦੱਸੇ ਰਾਹ 'ਤੇ ਤੁਰ ਕੇ ਆਪਾ ਭਾਵ ਦੂਰ ਹੋ ਜਾਂਦਾ ਹੈ ਅਤੇ ਹਉਮੈ ਰੋਗ ਕੱਟਿਆ ਜਾਂਦਾ ਹੈ।[੩੬] ਪਰ ਜੋ ਮਨੁੱਖ ਗੁਰੂ ਦੇ ਦੱਸੇ ਰਾਹ 'ਤੇ ਤੁਰਨ ਦੀ ਥਾਂ ਆਪਣੇ ਮਨ ਦੇ ਪਿੱਛੇ ਤੁਰਦਾ ਹੈ, ਉਸ ਨੂੰ ਅਨਪੜ੍ਹ ਹੀ ਸਮਝਣਾ ਚਾਹੀਦਾ ਹੈ। ਉਹ ਸਿਰਫ਼ ਆਜੀਵਿਕਾ ਦੀ ਖ਼ਾਤਰ ਹੀ ਵਿੱਦਿਆ ਵੇਚ ਰਿਹਾ ਹੈ। ਉਸ ਵਿੱਚੋਂ ਆਤਮਿਕ ਗੁਣ ਕੋਈ ਨਹੀਂ ਗ੍ਰਹਿਣ ਕਰਦਾ।[੩੭] ਗੁਰੂ ਦੀ ਦੱਸੀ ਕਾਰ ਤੋਂ ਪਰ੍ਹੇ ਨਾ ਜਾਣਾ, ਗੁਰੂ ਦੇ ਦੱਸੇ ਉਪਦੇਸ਼ ਨੂੰ ਹਿਰਦੇ ਵਿਚ ਵਸਾਉਣਾ ਹੀ ਪਵਿੱਤਰ ਜੀਵਨ ਬਣਾਉਣ ਦਾ ਤਰੀਕਾ ਹੈ, ਪਰਮਾਤਮਾ ਨਾਲ ਜੁੜਨ ਦਾ ਸਾਧਨ ਹੈ। ਗੁਰੂ ਪਰਮਾਤਮਾ ਦੇ ਗੁਣਾਂ ਦਾ ਅਥਾਹ ਸਮੁੰਦਰ ਹੈ।[੩੮]

ਓਅੰਕਾਰੁ ਬਾਣੀ ਦੇ ਅੰਤ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਉਹੀ ਪਾਂਧਾ ਵਿਦਵਾਨ ਹੈ ਜਾਂ ਗੁਰਮੁਖ ਹੈ ਜੋ ਗੁਰੂ ਦੇ ਦੱਸੇ ਹੋਏ ਰਾਹ 'ਤੇ ਤੁਰ ਕੇ ਆਪ ਵੀ ਪਰਮਾਤਮਾ ਦਾ ਨਾਮ ਸਿਮਰਦਾ ਹੈ ਅਤੇ ਆਪਣੇ ਚੇਲਿਆਂ ਨੂੰ ਵੀ ਪ੍ਰਭੂ ਨਾਮ ਜਪਣ ਅਤੇ ਨਾਮ ਧਨ ਇਕੱਤਰ ਕਰਨ ਦੀ ਪ੍ਰੇਰਨਾ ਦਿੰਦਾ ਹੈ।[੩੯] ਉਹੀ ਪਾਂਧਾ ਇਸ ਜੀਵਨ ਤੋਂ ਕੋਈ ਖੱਟੀ ਖੱਟਦਾ ਹੈ।

ਓਅੰਕਾਰੁ ਬਾਣੀ ਵਿਚ ਨਾਮ ਦੀ ਮਹਿਮਾ 'ਤੇ ਭਰਵਾਂ ਜ਼ੋਰ ਹੈ। ਕਿਹਾ ਗਿਆ ਹੈ ਕਿ ਜੇ ਨਾਮ ਧਨ ਦੀ ਖ਼ਾਤਰ ਦੁਨਿਆਵੀ ਧਨ, ਮਨ ਅਤੇ ਜਿੰਦ ਵੀ ਦੇਣੇ ਪੈ ਜਾਣ ਤਾਂ ਵੀ ਸੌਦਾ ਸਸਤਾ ਹੈ ਕਿਉਂਕਿ ਪ੍ਰਭੂ ਦਾ ਨਾਮ ਹਿਰਦੇ ਵਿਚ ਵਸਾਇਆਂ ਮਨ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ। ਪਰਮਾਤਮਾ ਦਾ ਨਾਮ ਆਪਣੇ ਅੰਦਰੋਂ ਹੀ, ਗੁਰੂ ਦੇ ਦੱਸੇ ਰਾਹ 'ਤੇ ਤੁਰਿਆਂ ਮਿਲਦਾ ਹੈ।[੪੦] ਵਿਕਾਰਾਂ ਦੇ ਜੰਜਾਲ ਵਿੱਚੋਂ ਪਰਮਾਤਮਾ ਦਾ ਨਾਮ ਹੀ ਕੱਢ ਸਕਦਾ ਹੈ।[੪੧] ਹਾਲਾਂਕਿ ਜੀਵ ਜਗਤ ਵਿਚ ਪ੍ਰਭੂ ਦਾ ਨਾਮ ਧਨ ਵਿਹਾਜਣ ਲਈ ਵਣਜਾਰਾ ਬਣ ਕੇ ਆਇਆ ਹੈ ਪਰ ਕੁਰਾਹੇ ਪੈ ਕੇ ਦੁਨੀਆਂ ਦੀਆਂ ਮੱਲਾਂ ਹੀ ਮੱਲਦਾ ਰਹਿੰਦਾ ਹੈ ਤੇ ਮੇਰ-ਤੇਰ ਵਿਚ ਪੈ ਕੇ ਦੁਖੀ ਰਹਿੰਦਾ ਹੈ। ਸਿਆਣਾ ਵਪਾਰੀ ਉਹ ਹੈ ਜੋ ਨਾਮ ਧਨ ਜੋੜਦਾ ਹੈ, ਉਸ ਨੂੰ ਹੀ ਪ੍ਰਭੂ ਦਾ ਪਿਆਰ ਤੇ ਆਦਰ ਨਸੀਬ ਹੁੰਦਾ ਹੈ।[੪੨]

ਓਅੰਕਾਰੁ ਬਾਣੀ ਵਿਚ ਕਿਹਾ ਗਿਆ ਹੈ ਕਿ ਨਾਮ ਤੋਂ ਸੱਖਣੇ ਜੀਵ ਕੱਲਰ ਦੀ ਕੰਧ ਵਾਂਗ ਡਿੱਗਦੇ ਹਨ। ਨਾਮ ਤੋਂ ਬਿਨਾਂ ਨਰਕ ਹੀ ਮਿਲਦਾ ਹੈ। ਜੋ ਮਨੁੱਖ ਪ੍ਰਭੂ ਦਾ ਬਿਆਨ ਅੱਖਰਾਂ ਰਾਹੀਂ ਕਰਨ ਦੀ ਕੋਸ਼ਿਸ਼ ਕਰਦਾ ਹੈ, ਉਹ ਅਕਲ ਤੋਂ ਸੱਖਣਾ ਹੈ। ਜਿਵੇਂ ਰਬਾਬ

ਦੀ ਤਾਰ ਟੁੱਟ ਜਾਵੇ ਤਾਂ ਉਹ ਨਹੀਂ ਵੱਜਦੀ ਉਂਵ ਹੀ ਪ੍ਰਭੂ ਤੋਂ ਵਿਛੜਿਆ ਜੀਵ ਆਪਣੇ ਵਿਚ ਰਾਗ ਪੈਦਾ ਨਹੀਂ ਕਰ ਸਕਦਾ।[੪੩] ਓਅੰਕਾਰੁ ਬਾਣੀ ਵਿਚ ਪ੍ਰਭੂ ਮੇਲ ਦਾ ਰਾਹ 'ਨਾਮ' ਦੱਸਿਆ ਹੈ।

ਨਾਮ ਤੋਂ ਭਾਵ ਪ੍ਰਭੂ ਦਾ ਸਿਮਰਨ, ਪ੍ਰਭੂ ਦੀ ਸਿਫਤ -ਸਲਾਹ, ਉਸ ਨੂੰ ਯਾਦ ਰੱਖਣਾ ਹੈ। ਓਅੰਕਾਰ ਬਾਣੀ ਵਿਚ ਚਰਚਾ ਹੈ ਕਿ ਜੋ ਪਰਮਾਤਮਾ ਨੂੰ ਸਿਮਰਦੇ ਹਨ ਉਨ੍ਹਾਂ ਦੇ ਹਿਰਦੇ ਵਿਚ ਸੁਖ ਹੁੰਦਾ ਹੈ।[੪੪] ਪਰਮਾਤਮਾ ਦਾ ਸਿਮਰਨ ਸੜੇ ਲੋਹੇ (ਮਨੂਰ) ਨੂੰ ਸੋਨਾ (ਕੰਚਨ) ਭਾਵ ਮਨਮੁਖ ਨੂੰ ਗੁਰਮੁਖ ਬਣਾ ਦਿੰਦਾ ਹੈ।[੪੫] ਨਾਮ ਸਿਮਰਨ ਤੋਂ ਭਾਵ ਹੈ ਗੁਰੂ ਦੀ ਬਾਣੀ ਨੂੰ ਪੜ੍ਹਨਾ ਅਤੇ ਸਮਝਣਾ।[੪੬] ਬਾਣੀ ਨੂੰ ਰੂੜ੍ਹੀ ਭਾਵ ਸੁੰਦਰ ਆਖਦਿਆਂ ਹੋਇਆਂ ਕਿਹਾ ਗਿਆ ਹੈ ਕਿ ਸਤਿਗੁਰੂ ਦੀ ਸੁੰਦਰ ਬਾਣੀ ਰਾਹੀਂ ਹੀ ਗੁਰੂ ਦੇ ਸ਼ਬਦ ਦੀ ਵਿਚਾਰ ਰਾਹੀਂ ਹੀ ਪ੍ਰਭੂ ਮਿਲਦਾ ਹੈ।[੪੭] ਇਹ ਵੀ ਕਿਹਾ ਗਿਆ ਹੈ ਕਿ 'ਗੁਰ ਸਬਦੀ ਘਰਿ ਕਾਰਜੁ ਸਾਰਿ' ਭਾਵ ਪਾਂਡੇ ਗੁਰੂ ਦੇ ਸ਼ਬਦ ਰਾਹੀਂ ਆਪਣੇ ਮਨ ਵਿਚ ਪਰਮਾਤਮਾ ਦੇ ਨਾਮ ਸਿਮਰਨ ਦਾ ਕਾਰਜ ਸੰਭਾਲ, ਫਿਰ ਕਿਸੇ ਪਾਸੇ ਵੱਲੋਂ ਘਾਟਾ ਨਹੀਂ ਪੈਂਦਾ।[੪੮] ਪਰਮਾਤਮਾ ਹਰ ਥਾਂ ਵਿਆਪਕ ਹੈ ਪਰ ਸਤਿਗੁਰੂ ਦੇ ਸ਼ਬਦ ਦੇ ਵਿਚਾਰ ਵਿਚ ਜੁੜਿਆਂ ਹੀ ਇਹ ਅਹਿਸਾਸ ਹੁੰਦਾ ਹੈ।[੪੯] ਜਦ ਹਉਮੈ ਕਰਨ ਦੀ ਆਦਤ ਮੁੱਕ ਜਾਂਦੀ ਹੈ ਤਾਂ ਸੁਰਤਿ ਗੁਰੂ ਸ਼ਬਦ ਵਿਚ ਜੁੜ ਜਾਂਦੀ ਹੈ ਜਿਸ ਨਾਲ ਮਨ ਵਿਚ ਪ੍ਰਭੂ ਨਾਲ ਜਾਣ-ਪਛਾਣ ਬਣ ਜਾਂਦੀ ਹੈ।[੫੦] ਗੁਣਾਂ ਵਾਲੇ ਗੁਣ ਪੱਲੇ ਬੰਨ੍ਹ ਕੇ ਪ੍ਰਭੂ ਨੂੰ ਮਿਲ ਪੈਂਦੇ ਹਨ ਪਰ ਪਰਮਾਤਮਾ ਨੂੰ ਸਦਾ ਹਿਰਦੇ ਵਿਚ ਜਪਣ ਨਾਲ ਹੀ ਗੁਣੀ ਗੁਰਮੁਖਾਂ ਵਰਗਾ ਬਣਿਆ ਜਾ ਸਕਦਾ ਹੈ।[੫੧]

ਪਰ ਜੀਵ ਨੂੰ ਸੱਚਾ ਗੁਰੂ ਅਤੇ ਨਾਮ ਦਾ ਰਾਹ ਤਾਂ ਹੀ ਪ੍ਰਾਪਤ ਹੁੰਦਾ ਹੈ ਜੇ ਪਰਮਾਤਮਾ ਦੀ ਮਿਹਰ ਵੀ ਨਾਲ ਹੋਵੇ। ਉਹ ਪਰਮਾਤਮਾ ਜੋ ਸਰੋਵਰ ਨੂੰ ਭਰ ਕੇ ਸੁਕਾ ਦਿੰਦਾ ਹੈ ਤੇ ਫਿਰ ਨੱਕੋ-ਨੱਕ ਭਰ ਦਿੰਦਾ ਹੈ। ਸਭ ਕੁਝ ਕਰਨ ਜੋਗਾ ਅਤੇ ਵੇਪਰਵਾਹ ਹੈ। ਸਤਿਗੁਰੂ ਦੀ ਗਿਆਨ ਰੂਪੀ ਡੋਰੀ ਪ੍ਰਭੂ ਨੇ ਆਪਣੇ ਹੱਥ ਫੜੀ ਹੋਈ ਹੈ, ਜਿਨ੍ਹਾਂ ਨੂੰ ਇਸ ਡੋਰੀ ਨਾਲ ਆਪਣੇ ਵੱਲ ਖਿੱਚਦਾ ਹੈ ਭਾਵ ਜਿਨ੍ਹਾਂ ਉੱਤੇ ਉਹ ਮਿਹਰ ਕਰਦਾ ਹੈ ਉਹ ਗੁਰੂ ਦੇ ਦੱਸੇ ਰਾਹ 'ਤੇ ਤੁਰ ਕੇ ਉਸ ਦੇ ਚਰਨਾਂ ਵਿਚ ਜੁੜਦੇ ਹਨ।[੫੨] ਪਰਮਾਤਮਾ ਦੀ ਮਿਹਰ ਦੀ ਨਜ਼ਰ ਨਾਲ ਹੀ ਸਦੀਵੀਂ ਸੁਖ ਮਿਲਦਾ ਹੈ।[੫੩]

ਇਸ ਪ੍ਰਕਾਰ ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਓਅੰਕਾਰੁ ਬਾਣੀ ਵਿਚ ਅਸਲੀ ਪਾਂਧਾ, ਗੁਰਮੁਖ ਕਿਹੋ ਜਿਹਾ ਹੋਣਾ ਚਾਹੀਦਾ ਹੈ, ਦੀ ਚਰਚਾ ਹੈ। ਵਿਕਾਰਾਂ ਦੇ ਜਾਲ ਤੋਂ ਮੁਕਤ, ਗੁਣ ਗ੍ਰਹਿਣ ਕਰ ਕੇ, ਨਾਮ ਸਿਮਰਨ ਕਰਨ ਵਾਲਾ, ਬਾਣੀ ਨੂੰ ਵਿਚਾਰਨ ਵਾਲਾ, ਗੁਰੂ ਦੀ ਆਗਿਆ ਵਿਚ ਚੱਲਣ ਵਾਲਾ ਹੀ ਸਹੀ ਅਰਥਾਂ ਵਿਚ ਪਾਂਧਾ, ਗੁਰਮੁਖ ਜਾਂ ਜੀਵਨ ਮੁਕਤ ਹੈ। ਉਹ ਪਰਮਾਤਮਾ ਦੀ ਕਿਰਪਾ ਦਾ ਪਾਤਰ ਹੈ। ਅਜਿਹੇ ਜੀਵ ਬਾਰੇ ਓਅੰਕਾਰੁ ਬਾਣੀ ਵਿਚ ਕਿਹਾ ਗਿਆ ਹੈ:

*– ਭਭੈ ਭਉਜਲੁ ਮਾਰਗੁ ਵਿਖੜਾ ਆਸ ਨਿਰਾਸਾ ਤਰੀਐ॥*
*ਗੁਰ ਪਰਸਾਦੀ ਆਪੋ ਚੀਨ੍ਹੈ ਜੀਵਤਿਆ ਇਵ ਮਰੀਐ॥* *(ਪੰਨਾ ੯੩੫)*
*– ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ॥*
*ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ॥*
*(ਪੰਨਾ ੯੩੮)*

**ਹਵਾਲੇ ਤੇ ਟਿੱਪਣੀਆਂ :**

*੧. ਕੁਝ ਵਿਦਵਾਨ ਓਅੰਕਾਰੁ ਬਾਣੀ ਦੀ ਰਚਨਾ ਦਾ ਸੰਬੰਧ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਉਦਾਸੀ ਨਾਲ ਜੋੜਦੇ ਹਨ ਜਦੋਂ ਉਹ ਸੰਗਲਾਦੀਪ ਤੋਂ ਮੁੜ ਕੇ ਸੋਮਨਾਥ ਦੁਆਰਕਾ ਹੁੰਦੇ ਹੋਏ ਦਰਿਆ ਨਰਬਦਾ ਦੇ ਕੰਢੇ-ਕੰਢੇ ਉਸ ਥਾਂ 'ਤੇ ਪੁੱਜੇ, ਜਿੱਥੇ ਓਅੰਕਾਰ ਦਾ ਮੰਦਰ ਹੈ। ਉਨ੍ਹਾਂ ਵੇਖਿਆ ਕਿ ਲੋਕ ਮੰਦਰ ਵਿਚ ਥਾਪੀ ਹੋਈ ਸ਼ਿਵ ਮੂਰਤੀ ਨੂੰ ਓਅੰਕਾਰੁ ਮੰਨ ਕੇ ਉਸ ਦੀ ਪੂਜਾ ਕਰਦੇ ਹਨ। ਮੰਦਰ ਦੇ ਪਾਠਸ਼ਾਲ ਦੇ ਚਾਟੜੇ ਪੱਟੀਆਂ ਉੱਤੇ ਓਅੰ ਨਮਹ ਲਿਖਦੇ, ਲਿਖਾਂਦੇ ਹਨ ਪਰ ਉਹ ਵੀ ਸ਼ਿਵ ਮੂਰਤੀ ਨੂੰ ਹੀ ਓਅੰ ਸਮਝ ਰਹੇ ਹਨ। ਗੁਰੂ ਜੀ ਉਨ੍ਹਾਂ ਨੂੰ ਸਮਝਾਉਂਦੇ ਹਨ ਕਿ ਨਾ ਤਾਂ ਮੰਦਰ ਵਿਚ ਸਥਾਪਿਤ ਮੂਰਤੀ ਹੀ ਅਸਲੀ ਪਰਮਾਤਮਾ ਹੈ ਅਤੇ ਨਾ ਹੀ ਪੱਟੀਆਂ ਉੱਪਰ ਓਅੰ ਨਮਹ ਲਿਖਣ ਦਾ ਕੋਈ ਲਾਭ ਹੈ। ਜੇ ਤੂੰ ਆਪਣਾ ਜੀਵਨ ਸਫ਼ਲਾ ਕਰਨਾ ਹੈ ਤਾਂ ਗੁਰੂ ਦੇ ਸਨਮੁਖ ਹੋ ਕੇ ਸ੍ਰਿਸ਼ਟੀ ਦੇ ਮਾਲਕ ਪਰਮਾਤਮਾ ਦਾ ਨਾਮ ਆਪਣੇ ਮਨ ਵਿਚ ਵਸਾ।*

*੨-੧੨. ਓਅੰਕਾਰੁ, ਪਉੜੀ ੪, ੩੦, ੩੨, ੩੩, ੧੩, ੧੪, ੧੫, ੪, ੨੭, ੩੯, ੨੯.*

*੧੩. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਸਫ਼ਾ ੭੧੧.*

*੧੪-੨੬. ਓਅੰਕਾਰੁ, ਪਉੜੀ ੧੩, ੨੯, ੩੨, ੩੬, ੩੮, ੧, ੪, ੭, ੧੨, ੪੮, ੪੬, ੧੭, ੧੪, ੫੪, ੧੭, ੩੬.*

*੨੭. ਗੁਰਮਤਿ ਮਾਰਤੰਡ, ਸਫ਼ਾ ੩੯੭.*

*੨੮. ਸੰਤ ਕਾਵਯ ਕਾ ਦਾਰਸ਼ਨਿਕ ਵਿਸ਼ਲੇਸ਼ਣ, ਸਫ਼ਾ ੭੮-੭੯.*

*੨੯-੫੪. ਓਅੰਕਾਰੁ, ਪਉੜੀ ੨੨, ਓਹੀ, ੨੧, ੩੬, ੩੯, ੪੦, ੪੬ ੪੭, ੫੩, ੨੭, ੫੪, ੩੬, ੩੮, ੪੮, ੩੨, ੨੧, ੩, ੪, ੪੦, ੪੭, ੨੮, ੩੪, ੫੧, ੪੪, ੪੧, ੫੨.*



---

## ਗੁ: ਸਾਹਿਬ ਪਾ: ਦਸਵੀਂ ਨਾਢਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਗੁਰਦੁਆਰਾ ਸਾਹਿਬ ਪਾ: ਦਸਵੀਂ ਨਾਢਾ ਸਾਹਿਬ ਦੇ ਮੈਨੇਜਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ਮਿਤੀ ੨੫-੭-੨੦੧੦ ਨੂੰ ਹੋਏ ਅੰਮ੍ਰਿਤ-ਸੰਚਾਰ ਸਮਾਗਮ ੫੫ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

---

# ਸ਼ਬਦ-ਗੁਰੂ ਦਾ ਸੰਕਲਪ ਤੇ ਅਸੀਂ

*-ਡਾ. ਜਸਬੀਰ ਸਿੰਘ ਸਾਬਰ**

ਪਿਛਲੇ ਪੰਜ ਦਹਾਕਿਆਂ ਤੋਂ ਗੁਰਬਾਣੀ ਦਾ ਵਿਦਿਆਰਥੀ ਤੇ ਖੋਜਾਰਥੀ ਹੋਣ ਕਾਰਨ ਮੈਂ ਇਹ ਗੱਲ ਸਪਸ਼ਟ ਕਰਨੀ ਉਚਿਤ ਸਮਝਦਾ ਹਾਂ ਕਿ ਗੁਰਬਾਣੀ ਅਨੁਸਾਰ ਸ਼ਬਦ ਗੁਰੂ ਕੋਈ ਸਥੂਲ ਸਾਕਾਰ ਵਿਅਕਤੀ ਨਹੀਂ ਇਹ ਤਾਂ ਸੂਖਮ ਸ਼ਕਤੀ ਹੈ। ਇਸ ਨੁਕਤੇ ਨੂੰ ਸਨਮੁਖ ਰੱਖ ਕੇ ਹੀ ਠੀਕ ਪ੍ਰਸੰਗ ਵਿਚ ਅਸੀਂ ਸ਼ਬਦ ਗੁਰੂ ਦੇ ਸੰਕਲਪ ਨੂੰ ਸਮਝ ਸਕਦੇ ਹਾਂ।

ਨਿਰਸੰਦੇਹ ਅਜੋਕੇ ਯੁਗ ਵਿਚ ਸੂਚਨਾ ਤਕਨਾਲੋਜੀ ਦੀ ਪ੍ਰਧਾਨਤਾ ਹੈ ਜਿਸ ਨੇ ਵਿਸ਼ਵ-ਮਾਨਵ ਸਮਾਜ ਨੂੰ ਨਿਜਵਾਦ, ਨਿਜਲਾਭ ਦੀ ਪਦਾਰਥਵਾਦੀ ਸੁਖਾਂ ਦੀ ਪ੍ਰਾਪਤੀ ਹਿਤ ਇਸ ਹੱਦ ਤਕ ਘੇਰਿਆ ਹੋਇਆ ਹੈ ਜੋ ਨਿਜੀ ਟੁੱਟ-ਭੱਜ ਦਾ ਕਾਰਨ ਬਣ ਰਹੀ ਹੈ। ਆਪਸੀ ਸੁਰ-ਸਾਂਝ, ਪਰਿਵਾਰਕ ਰਿਸ਼ਤੇ-ਨਾਤੇ, ਦੁਖ-ਸੁਖ ਵੰਡਣ ਵੰਡਾਉਣ ਦੀ ਰੁਚੀ, ਇਕ ਦੂਜੇ ਦਾ ਸਤਿਕਾਰ ਅਤੇ ਪਰਉਪਕਾਰ ਕਰਨ ਦੀ ਭਾਵਨਾ ਲਗਭਗ ਮਿਟਦੀ ਜਾ ਰਹੀ ਹੈ। Hyperactivities ਅਥਵਾ ਇਕ ਦੂਜੇ ਨੂੰ ਪਛਾੜਨ ਦੀ ਵਿਤੰਡਵਾਦੀ ਲੱਗੀ ਦੌੜ ਅਤੇ ਸੂਚਨਾ-ਗਿਆਨ ਦੀ ਵਧੇਰੀ ਪ੍ਰਾਪਤੀ ਦੇ ਦਬਾਅ (Overload) ਹੋਣ ਕਾਰਨ ਮਾਨਸਿਕ ਅਤੇ ਸਮਾਜਿਕ ਖੇਤਰ ਵਿਚ ਤਿੜਕਿਆ ਅਜਿਹਾ ਜੀਵਨ ਅੱਜ ਹਰੇਕ ਖੇਤਰ ਅਤੇ ਪੱਧਰ ਵਾਲੇ ਮਨੁੱਖ ਦੇ ਆਲੇ ਦੁਆਲੇ ਪਸਰਿਆ ਹੋਇਆ ਹੈ। ਡਾਕਟਰ, ਵਕੀਲ, ਪ੍ਰੋਫੈਸਰ, ਵਪਾਰੀ, ਵੱਡੇ-ਛੋਟੇ ਕਰਮਚਾਰੀ ਅਤੇ ਅਧਿਕਾਰੀ, ਸਮਾਜਿਕ, ਧਾਰਮਿਕ ਤੇ ਰਾਜਸੀ ਨੇਤਾ ਇਸ ਤਕਨਾਲੋਜੀ ਸੂਚਨਾ ਦੀ ਹਨ੍ਹੇਰੀ ਅਤੇ ਸਮਾਜਿਕ ਉਲਝਣਾਂ ਦੇ ਨਿਤ ਨਵੇਂ ਸਰੂਪਾਂ ਅਧੀਨ ਵਧ ਰਹੇ ਦਬਾਅ ਦੀ ਮਾਰ ਹੇਠ ਆਪਣਾ ਸੰਤੁਲਤ ਜੀਵਨ ਗੁਆ ਰਹੇ ਹਨ। ਇਸ ਸੰਦਰਭ ਵਿਚ ਉਨ੍ਹਾਂ ਦੇ ਜੀਵਨ ਅੰਦਰ ਸੰਕੋਚ ਦੀ ਕਿਰਨ ਨਜ਼ਰ ਹੀ ਨਹੀਂ ਆ ਰਹੀ। ਇਹੋ ਕਾਰਨ ਹੈ ਕਿ ਦਿਨ-ਬ-ਦਿਨ ਨਵੀਆਂ-ਨਵੀਆਂ ਬੀਮਾਰੀਆਂ ਵਿਕਸਤ ਹੋ ਰਹੀਆਂ ਹਨ। ਮੈਨੂੰ ਪੂਰਨ ਵਿਸ਼ਵਾਸ ਹੈ ਕਿ ਇਸ ਵਿਗੜੇ ਅਤੇ ਅਸੰਤੁਲਤ ਜੀਵਨ ਨੂੰ ਸੰਤੁਲਤ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪ੍ਰਸਤੁਤ ਸ਼ਬਦ-ਗੁਰੂ ਦੀ ਅਉਖਧ (Medicine) ਨਿਗਰ ਭੂਮਿਕਾ ਨਿਭਾਅ ਸਕਦੀ ਹੈ ਜੇਕਰ ਅਸੀਂ ਸ਼ਬਦ ਗੁਰੂ ਦੇ ਸੰਕਲਪ ਨੂੰ ਠੀਕ ਪ੍ਰਸੰਗ ਵਿਚ ਸਮਝ ਕੇ ਇਸ ਦੀ ਅੰਦਰੂਨੀ ਸ਼ਕਤੀ ਨੂੰ ਅਪਣਾਉਂਦਿਆਂ ਇਮਾਨਦਾਰੀ ਨਾਲ ਇਸ ਉਪਰ ਅਮਲ ਕਰੀਏ। ਅਜਿਹਾ ਕਰਨ ਨਾਲ ਹੀ ਅਸੀਂ ਨਵੀਂ ਤਬਦੀਲੀ ਦੇ ਇਸ

** ਡਾਇਰੈਕਟਰ, ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ, ਧਰਮ ਪ੍ਰਚਾਰ ਕਮੇਟੀ (ਸ਼੍ਰੋ: ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ।*

ਮਾਨਸਿਕ ਤੇ ਸਮਾਜਿਕ ਤੂਫਾਨ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਸ਼ਾਂਤ ਕਰਦਿਆਂ ਮੁਰਝਾਏ ਮਾਨਵ ਚਿਹਰਿਆਂ ਨੂੰ ਹਸਮੁਖ ਬਣਾ ਸਕਦੇ ਹਾਂ।

ਵੇਖਿਆ ਜਾਇ ਤਾਂ 'ਸ਼ਬਦ' ਦਾ ਅਰਥ ਹੀ ਹੁੰਦਾ ਹੈ 'ਬਾਣੀ' ਅਤੇ 'ਗੁਰੂ' ਦਾ ਅਰਥ ਹੁੰਦਾ ਹੈ ਅਜਿਹੀ ਸਿਖਿਆ ਦੇਣ ਵਾਲਾ ਜੋ ਜੀਵਨ ਵਿਚ ਬਦਲਾਉ ਲਿਆ ਕੇ ਖੁਸ਼ੀਆਂ ਭਰੇ ਨਵੇਂ ਰੰਗ ਭਰਦਾ ਹੈ। ਪਰ ਸ਼ਬਦ-ਗੁਰੂ ਦੀ ਇਹ ਸਿਖਿਆ ਹੁੰਦੀ ਕਿਹੋ ਜਿਹੀ ਹੈ ਅਤੇ ਇਸ ਵਿਧੀ ਵਿਚ ਬਾਣੀ ਦੀ ਵਰਤੋਂ ਸਿਖਿਆ ਦੇਣ ਵਾਲੇ ਵੱਲੋਂ ਕੀਤੀ ਕਿਵੇਂ ਜਾਂਦੀ ਹੈ ਇਹ ਪ੍ਰਸ਼ਨ ਮਾਨਵ-ਚੇਤਨਾ ਵਿਚ ਉਠਣਾ ਸੁਭਾਵਕ ਲਗਦਾ ਹੈ। ਇਸ ਪ੍ਰਸ਼ਨ ਦਾ ਹੱਲ ਜਾਣਨ ਲਈ ਸਾਨੂੰ ਸ਼ਬਦ-ਗੁਰੂ ਦੇ ਮੂਲ ਢਾਂਚੇ ਦੇ ਸਨਮੁਖ ਇਸ ਦੀ ਪਰਿਭਾਸ਼ਾ ਜਾਣਨੀ ਪਵੇਗੀ। ਸ਼ਬਦ ਦੀ ਬਣਤਰ 'ਸ' ਅਤੇ 'ਬਦ' ਅੱਖਰਾਂ ਤੋਂ ਬਣਦੀ ਹੈ। 'ਸ' ਦਾ ਅਰਥ ਹੁੰਦਾ ਹੈ ਹਉਮੈ ਦਾ ਪ੍ਰਗਟਾਵਾ ਜਿਸ ਨਾਲ ਅਸੀਂ ਜੁੜੇ ਹੁੰਦੇ ਹਾਂ। 'ਬਦ' ਦਾ ਅਰਥ ਹੁੰਦਾ ਹੈ 'ਛਡਣਾ' ਜਾਂ ਖਤਮ ਕਰਨਾ।

ਇਸ ਤਰ੍ਹਾਂ 'ਸ਼ਬਦ' ਦਾ ਅਰਥ ਬਣਦਾ ਹੈ ਆਪਣੀ 'ਮੈਂ' ਭਾਵ 'ਹਉਮੈ' ਨੂੰ ਖਤਮ ਕਰਨ ਵਾਲੀ ਬਾਣੀ। ਇਸ ਪ੍ਰਸੰਗ ਵਿਚ ਇਹ ਸਮਝਣਾ ਵੀ ਜ਼ਰੂਰੀ ਹੈ ਕਿ ਇਹ 'ਬਾਣੀ' ਕੋਈ ਸਾਧਾਰਨ ਗੀਤ ਜਾਂ ਦੁਨਿਆਵੀ-ਗਿਆਨ ਨਹੀਂ ਹੁੰਦੀ:

*ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ॥* *(ਪੰਨਾ ੩੩੫)*

'ਪਰਾ' ਬਾਣੀ ਵਾਲੇ ਇਸ 'ਸ਼ਬਦ-ਗੁਰੂ' ਨਾਲ ਜੁੜ ਕੇ ਹੀ ਅਸੀਂ ਆਪਣੀ ਆਤਮਾ ਵਿੱਚੋਂ ਹਉਮੈ ਦਾ ਨਾਸ਼ ਅਤੇ 'ਸੱਚ-ਗਿਆਨ' ਦਾ ਪ੍ਰਕਾਸ਼ ਕਰ ਸਕਦੇ ਹਾਂ। ਪਰ ਇਸ ਅਸੰਭਵ ਕਾਰਜ ਨੂੰ ਸੰਭਵ ਬਣਾਉਣ ਲਈ ਸਭ ਤੋਂ ਪਹਿਲਾਂ ਇਹ ਸੱਚ ਪ੍ਰਵਾਨ ਕਰਨਾ ਤੇ ਸਮਝਣਾ ਜ਼ਰੂਰੀ ਹੈ ਕਿ 'ਹੰਕਾਰ' ਅਥਵਾ 'ਹਉਮੈ' ਹੀ ਸਾਰੀਆਂ ਮੁਸੀਬਤਾਂ ਦੀ ਜੜ ਹੁੰਦੀ ਹੈ। ਇਸੇ ਲਈ ਸਿੱਖ ਗੁਰਦੁਆਰਿਆਂ ਵਿਚ ਹੁੰਦੇ ਕੀਰਤਨ ਸਮੇਂ ਪੜ੍ਹੀ ਜਾਂਦੀ ਆਸਾ ਦੀ ਵਾਰ ਵਿਚ ਇਸ ਨੂੰ "ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ" ਆਖਿਆ ਗਿਆ ਹੈ। ਸਾਧਾਰਨ ਵਿਅਕਤੀ ਲਈ ਇਹ ਸਮਝਣਾ ਜ਼ਰਾ ਔਖਾ ਲਗਦਾ ਹੈ ਕਿ ਜੇ ਹਉਮੈ ਇਕ ਦੀਰਘ ਰੋਗ ਹੈ ਤਾਂ ਇਹ ਦਾਰੂ ਕਿਸ ਤਰ੍ਹਾਂ ਹੋ ਸਕਦੀ ਹੈ? ਇਸ ਰਹੱਸ ਦਾ ਭੇਦ ਹੀ ਇਹ ਹੈ ਕਿ ਅਸੀਂ ਇਸ ਸੱਚ ਨੂੰ ਸਵੀਕਾਰ ਕਰੀਏ ਕਿ ਹਉਮੈ ਵਾਕਿਆ ਹੀ ਦੀਰਘ ਰੋਗ ਹੈ ਅਤੇ ਅਜਿਹਾ ਮੰਨ ਲੈਣਾ ਹੀ ਇਸ ਦਾ ਦਾਰੂ ਹੈ। ਇਹ ਮੰਨਣੇ ਨਾਲ ਹੀ ਇਸ ਦਾ ਗ੍ਰਾਫ਼ ਹੇਠਾਂ ਵੱਲ ਆਉਂਦਾ ਹੈ। "ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥ ਇਥੇ ਜ਼ੋਰ ਗੁਰੂ ਦੀ ਕਿਰਪਾ ਅਤੇ ਗੁਰ ਕਾ ਸ਼ਬਦ ਕਮਾਉਣ ਅਥਵਾ 'ਸ਼ਬਦ-ਗੁਰੂ' ਨਾਲ ਜੁੜਨ ਦਾ ਸੰਕੇਤ ਹੈ। ਜਦੋਂ ਕੋਈ ਵਿਅਕਤੀ ਵਿਸ਼ੇਸ਼, ਸੰਤ, ਮਹਾਂਪੁਰਸ਼ ਉਪਦੇਸ਼ ਕਰਦਾ ਹੈ ਤਾਂ ਇਹ ਵੀ ਪ੍ਰਸ਼ਨ ਉਠਦਾ ਹੈ ਕਿ ਮਨੁੱਖ ਨੇ ਆਪਣੇ ਹਿਰਦੇ ਵਿਚ ਉਸ ਉਪਦੇਸ਼ ਨੂੰ ਵਸਾਉਣਾ ਹੈ ਜਾਂ ਉਪਦੇਸ਼ ਦੇਣ ਵਾਲੇ ਉਪਦੇਸ਼ਕ ਨੂੰ। ਗੁਰਬਾਣੀ ਇਸ ਪ੍ਰਸ਼ਨ ਦਾ ਉਤਰ ਦਿੰਦੀ ਹੈ :

*ਸੁਨਿ ਉਪਦੇਸੁ ਹਿਰਦੈ ਬਸਾਵਹੁ॥*
*ਮਨ ਇਛੇ ਨਾਨਕ ਫਲ ਪਾਵਹੁ॥* *(ਪੰਨਾ ੨੯੩)*

ਇਥੇ ਇਕ ਗੱਲ ਜੋ ਸਾਡੇ ਲਈ ਸਮਝਣੀ ਜ਼ਰੂਰੀ ਲਗਦੀ ਹੈ ਉਹ ਇਹ ਹੈ ਕਿ 'ਗੁਰੂ' ਜਾਂ ਉਪਦੇਸ਼ਕ ਹਰ ਕੋਈ ਨਹੀਂ ਬਣ ਸਕਦਾ ਅਤੇ ਨਾ ਹੀ ਹੋ ਸਕਦਾ ਹੈ। ਇਸ ਕਾਰਜ-ਖੇਤਰ ਲਈ ਕਰੜੀ ਘਾਲ ਕਮਾਈ ਕਰਦਿਆਂ ਪ੍ਰਭੂ ਨਾਲ ਇਕ-ਸੁਰ ਹੋਣਾ ਪੈਂਦਾ ਹੈ। ਅਜਿਹੀ ਅਵਸਥਾ ਧਾਰਨ ਕਰਨ ਵਾਲਾ ਹੀ ਆਤਮ-ਦਰਸੀ ਬਣ, ਸਮਦਰਸੀ ਪਦ ਪ੍ਰਾਪਤ ਕਰਦਿਆਂ ਗਿਆਨ-ਪ੍ਰਸ਼ਾਦ ਵੰਡਦਾ ਹੈ।

ਇਹੋ ਕਾਰਨ ਸੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਾਲਕ ਭਾਗੋ ਨੂੰ ਜਦੋਂ ਇਕ ਵਾਰ ਸੁੱਚੀ ਕਿਰਤ ਕਰਨ ਲਈ ਆਖਿਆ ਤਾਂ ਉਸ ਨੇ ਗਰੀਬਾਂ ਦੀ ਖੂਨ-ਪਸੀਨੇ ਦੀ ਕਮਾਈ ਹਥਿਆਉਣ ਤੋਂ ਤੋਬਾ ਕਰ ਲਈ। ਸੱਜਣ ਠੱਗ ਨੂੰ ਵੀ ਗੁਰੂ ਸਾਹਿਬ ਦੇ ਇੱਕੋ ਬੋਲ ਨੇ ਠੱਗ ਤੋਂ ਸੱਜਣ ਪੁਰਖ ਬਣਾ ਦਿੱਤਾ। ਮੁਲਤਾਨ ਦੇ ਉੱਚ-ਪੀਰ ਕਰਾਮਾਤੀਸਿੱਧ, ਨਾਥ, ਜੋਗੀ ਅਤੇ ਨਵਾਬ ਤੇ ਕਾਜ਼ੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਕ ਬੋਲ ਨਾਲ ਹੀ ਪਸੀਜ ਗਏ ਕਿਉਂਕਿ ਗੁਰੂ ਨਾਨਕ ਦੇਵ ਜੀ ਦੇ ਰੱਬੀ ਬੋਲ 'ਸ਼ਬਦ-ਗੁਰੂ ਦੀ ਮੂਲ ਧਾਰਾ ਨਾਲ ਜੁੜੇ ਖਸਮ ਕੀ ਬਾਣੀ, ਬ੍ਰਹਮ-ਬਾਣੀ ਤੋਂ ਧੁਰ ਕੀ ਬਾਣੀ ਸਨ। ਇਸੇ ਤੱਥ ਨੂੰ ਦਸਵੀਂ ਨਾਨਕ-ਜੋਤਿ ਨੇ ਸਪਸ਼ਟ ਕੀਤਾ ਕਿ '...ਅੰਤੁ ਏਕੈ ਅਵਤਾਰਾ॥ ਸੋਈ ਗੁਰੂ ਸਮਝੀਓ ਹਮਾਰਾ॥' ਨਿਰਸੰਦੇਹ ਗਿਆਨ-ਪ੍ਰਾਪਤੀ ਦਾ ਸਾਧਨ, 'ਗੁਰੂ' ਹੀ ਹੁੰਦਾ ਹੈ। ਇਸੇ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸਪਸ਼ਟ ਕੀਤਾ ਹੈ :

*- ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥* *(ਪੰਨਾ ੪੬੨)*
*- ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥* *(ਪੰਨਾ ੪੬੩)*

ਉਪਰੋਕਤ ਦੇ ਸਨਮੁਖ ਫੇਰ ਇਕ ਪ੍ਰਸ਼ਨ ਉਠਦਾ ਹੈ ਕਿ ਗੁਰਬਾਣੀ ਵਿਚ ਤਾਂ 'ਸ਼ਬਦ' ਨੂੰ ਹੀ 'ਗੁਰੂ' ਮੰਨਣ ਦਾ ਉਪਦੇਸ਼ ਹੈ ਜੋ ਅਸਰੀਰੀ ਹੈ ਸਰੀਰੀ ਨਹੀਂ:

*ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥* *(ਪੰਨਾ ੬੩੫)*

ਦਰਅਸਲ ਪੂਰਬ ਗੁਰਬਾਣੀ-ਕਾਲ ਵਿਚ 'ਗੁਰੂ' ਬਾਰੇ ਦੋ ਪਰੰਪਰਾਵਾਂ ਪ੍ਰਚਲਤ ਸਨ। ਪਹਿਲੀ ਪਰੰਪਰਾ ਹਿੰਦੂ-ਧਰਮ ਦੀ ਫ਼ਿਲਾਸਫ਼ੀ 'ਤੇ ਆਧਾਰਤ ਸੀ ਜਿਸ ਦੇ ਸਨਮੁਖ ਹਰੇਕ ਮਾਨਵ ਨੂੰ ਆਪਣੇ ਆਤਮਿਕ ਵਿਕਾਸ ਲਈ ਕਿਸੇ ਇਕ ਵਿਅਕਤੀ ਨੂੰ ਆਪਣਾ 'ਗੁਰੂ' ਧਾਰਨ ਕਰਕੇ ਉਸ ਦੀ ਆਗਿਆ ਅਨੁਸਾਰ ਚੱਲਣਾ ਪੈਂਦਾ ਹੈ। ਇਸ ਪਰੰਪਰਾ ਦੇ ਅੰਤਰ-ਗਤ 'ਗੁਰੂ' ਬਣੇ ਵਿਅਕਤੀਆਂ ਦੀ ਗਿਣਤੀ ਕੁਲ ਹਿੰਦੂ ਵਸੋਂ ਨਾਲੋਂ ਅੱਧ ਤੋਂ ਵੀ ਵੱਧ ਗਈ। ਹਰੇਕ ਬ੍ਰਾਹਮਣ ਆਪਣੇ ਆਪ ਨੂੰ 'ਗੁਰੂ' ਦੇ ਰੂਪ ਵਿਚ

ਪ੍ਰਸਤੁਤ ਕਰਨਾ ਆਪਣਾ ਜਨਮ-ਸਿਧ ਅਧਿਕਾਰ ਮੰਨਦਾ ਸੀ। ਵਰਣ-ਵੰਡ ਦੀ ਕੁਟਲਨੀਤੀ ਅਨੁਸਾਰ ਸ਼ੂਦਰ ਅਤੇ ਔਰਤ ਨੂੰ 'ਗੁਰੂ' ਧਾਰਨ ਕਰਨ ਦਾ ਅਧਿਕਾਰ ਹੀ ਨਹੀਂ ਸੀ ਗੁਰੂ ਬਣਨਾ ਤਾਂ ਦੂਰ ਦੀ ਗੱਲ ਸੀ। ਇਸ ਮਿਥ ਨੂੰ ਪ੍ਰਚੰਡ ਰੂਪ ਵਿਚ ਤੋੜਿਆ ਮਧਕਾਲੀਨ ਭਗਤੀ ਲਹਿਰ ਦੇ ਦੱਖਣੀ ਭਾਰਤ ਵਿਚ ਅਲਵਾਰ ਤੇ ਆਡਿਆਰ ਸੰਤਾਂ ਨੇ ਅਤੇ ਉੱਤਰੀ ਭਾਰਤ ਵਿਚ ਭਗਤ ਰਾਮਾਨੰਦ ਜੀ, ਭਗਤ ਨਾਮਦੇਵ ਜੀ, ਭਗਤ ਕਬੀਰ ਜੀ, ਭਗਤ ਰਵਿਦਾਸ ਜੀ ਆਦਿ ਭਗਤ ਸਾਹਿਬਾਨ ਨੇ। ਭਗਤ ਕਬੀਰ ਜੀ ਨੇ ਤਾਂ ਸਪਸ਼ਟ ਐਲਾਨ ਕਰ ਦਿਤਾ ਕਿ:

*ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ॥* *(ਪੰਨਾ ੧੩੭੭)*

ਦੂਜੀ ਪਰੰਪਰਾ ਅਨੁਸਾਰ ਮਾਨਵ-ਚੇਤਨਾ ਵਿਚ ਇਹ ਖ਼ਿਆਲ ਪ੍ਰਚਲਤ ਸੀ ਕਿ ਜਦੋਂ ਜਦੋਂ ਵੀ ਇਸ ਧਰਤੀ ਉਤੇ ਪਾਪ-ਕਰਮ ਵਧ ਜਾਂਦੇ ਹਨ ਤਾਂ ਪਰਮਾਤਮਾ ਕਿਸੇ ਨਾ ਕਿਸੇ ਰੂਪ ਵਿਚ ਆਪ ਮਾਨਵ-ਰੂਪ ਵਿਚ ਅਵਤਾਰ ਧਾਰਨ ਕਰਦਾ ਹੈ। ਪਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਦੋਹਾਂ ਪ੍ਰਚਲਤ ਪਰੰਪਰਾਵਾਂ ਨੂੰ ਰੱਦ ਕਰਦਿਆਂ ਸਪਸ਼ਟ ਕੀਤਾ ਕਿ ਪਰਮਾਤਮਾ ਅਜੂਨੀ ਹੈ, ਸੈਭੰ ਹੈ ਅਤੇ ਉਹ ਨਿਰਾਕਾਰ ਹੋਣ ਕਾਰਨ ਮਨੁੱਖ ਜੂਨ ਵਿਚ ਆ ਹੀ ਨਹੀਂ ਸਕਦਾ। ਬਲਕਿ ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ:

*ਸੋ ਮੁਖੁ ਜਲਉ ਜਿਤੁ ਕਹਹਿ ਕਹੈ ਠਾਕੁਰੁ ਜੋਨੀ॥* *(ਪੰਨਾ ੧੧੩੬)*

ਗੁਰਬਾਣੀ ਅਨੁਸਾਰ ਪਰਮਾਤਮਾ ਕੁਝ ਖਾਸ ਸ਼ਕਤੀਆਂ ਪ੍ਰਦਾਨ ਕਰਦਿਆਂ ਅਜਿਹੇ ਕੁਝ ਪੁਰਸ਼ਾਂ ਨੂੰ ਸਮੇਂ-ਸਮੇਂ 'ਤੇ ਭੇਜਦਾ ਹੈ ਜੋ ਭੁਲੇ, ਭਟਕੇ ਤੇ ਭਰਮ ਭੁਲੇਖਿਆਂ ਦੀ ਸ਼ਿਕਾਰ ਲੋਕਾਈ ਨੂੰ ਸੱਚ ਦੇ ਮਾਰਗ ਦੀ ਸੋਝੀ ਕਰਾਉਂਦੇ ਹਨ। ਇਸੇ ਲਈ ਸਿੱਖ ਧਰਮ ਵਿਚ ਸਰੀਰਕ ਪੱਧਰ ਤੇ ਕੇਵਲ ਦਸ ਗੁਰੂ ਸਾਹਿਬਾਨ ਲਈ ਹੀ 'ਗੁਰੂ' ਸ਼ਬਦ ਦੀ ਵਰਤੋਂ ਹੋਈ ਹੈ ਤੇ ਹੁੰਦੀ ਹੈ। ਉਪਰੰਤ ਦਸ ਗੁਰੂ ਸਾਹਿਬਾਨ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ 'ਸ਼ਬਦ-ਗੁਰੂ' ਦੇ ਰੂਪ ਵਿਚ 'ਗੁਰੂ' ਪਦ ਨਾਲ ਪ੍ਰਵਾਨ ਕੀਤਾ ਜਾਂਦਾ ਹੈ। ਵਿਸ਼ੇਸ਼ਤਾ ਇਹ ਹੈ ਕਿ ਧਰਮ-ਗ੍ਰੰਥਾਂ ਦੀ ਦੁਨੀਆਂ ਵਿਚ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਅਜਿਹੇ ਧਰਮ ਗ੍ਰੰਥ ਹਨ ਜਿਨ੍ਹਾਂ ਨੂੰ 'ਗੁਰੂ' ਪਦ ਨਾਲ ਸੰਬੋਧਤ ਕੀਤਾ ਜਾਂਦਾ ਹੈ। ਇਹੋ ਕਾਰਨ ਹੈ ਕਿ ਸਿੱਖ ਧਰਮ ਵਿਚ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਮਨੀ ਸਿੰਘ, ਬਾਬਾ ਦੀਪ ਸਿੰਘ ਆਦਿ ਅਨੇਕਾਂ ਬ੍ਰਹਮ-ਗਿਆਨੀ ਪੈਦਾ ਹੋਏ ਹਨ ਪਰ ਇਨ੍ਹਾਂ ਵਿੱਚੋਂ ਕਿਸੇ ਨੂੰ ਵੀ 'ਗੁਰੂ' ਪਦ ਦੀ ਸੰਗਿਆ ਨਹੀਂ ਦਿੱਤੀ ਗਈ। ਆਧੁਨਿਕ ਯੁਗ ਵਿਚ ਸੰਤ ਅਤਰ ਸਿੰਘ ਮਸਤੂਆਣਾ, ਭਾਈ ਰਣਧੀਰ ਸਿੰਘ, ਅਕਾਲੀ ਕੌਰ ਸਿੰਘ, ਸੰਤ ਸੁੰਦਰ ਸਿੰਘ ਅਤੇ ਗਿਆਨੀ ਗੁਰਬਚਨ ਸਿੰਘ ਭਿੰਡਰਾਂ ਵਾਲੇ ਆਦਿ ਅਨੇਕਾਂ ਸੰਤ-ਪੁਰਸ਼ ਹੋਏ ਹਨ ਪਰ ਇਨ੍ਹਾਂ ਵਿੱਚੋਂ ਵੀ ਕਿਸੇ ਲਈ 'ਗੁਰੂ' ਪਦ ਨਹੀਂ ਵਰਤਿਆ ਜਾਂਦਾ। ਇਸ ਸਮੇਂ ਇਹ ਪਦ ਕੇਵਲ 'ਸ਼ਬਦ-ਗੁਰੂ' ਸ੍ਰੀ ਗੁਰੂ ਗ੍ਰੰਥ

ਸਾਹਿਬ ਲਈ ਹੀ ਵਰਤਿਆ ਜਾਂਦਾ ਹੈ। 'ਸ਼ਬਦ-ਗੁਰੂ' ਦੀ ਥਾਂ ਕਿਸੇ ਪੰਜ ਭੂਤਕ ਸਰੀਰੀ ਨੂੰ ਗੁਰੂ ਮੰਨਣ ਦਾ ਸਿੱਖ ਧਰਮ ਵਿਚ ਕੋਈ ਵਿਧੀ ਵਿਧਾਨ ਨਹੀਂ ਹੈ।

ਇਸ ਮਤ ਦਾ ਸਪਸ਼ਟ ਕਾਰਨ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਅਰੰਭ ਤੋਂ ਹੀ ਸਿੱਖੀ ਦੇ ਧਰਮੀ ਜਿਉੜਿਆਂ ਨੂੰ 'ਸ਼ਬਦ-ਗੁਰੂ' ਨਾਲ ਜੋੜਨਾ। ਦਰਅਸਲ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਨ-ਮੰਦਰ, ਜਿਸ 'ਸ਼ਬਦ-ਪ੍ਰਕਾਸ਼, ਨਾਲ ਉਜਿਆਰਾ ਹੋਇਆ ਸੀ, ਉਸ ਵਿਚ ਏਨੀ ਪ੍ਰਬਲ ਸ਼ਕਤੀ ਸੀ ਕਿ ਉਹ ਜਿਥੇ ਕਿਤੇ ਵੀ ਗਏ, ਉਥੇ ਹੀ ਉਨ੍ਹਾਂ ਨੇ ਆਪਣੇ ਅਲਾਹੀ ਬੋਲਾਂ ਨਾਲ ਧਰਮ ਦੇ ਹਰ ਕੇਂਦਰ ਅਤੇ ਮਾਨਵ-ਸਮਾਜ ਦੇ ਹਰ ਵਰਗ ਉਤੇ ਆਪਣੀ ਵਿਚਾਰਧਾਰਾ ਦੀ ਮੋਹਰ ਛਾਪ ਲਗਾ ਦਿੱਤੀ। ਇਸ ਸੰਦਰਭ ਵਿਚ ਉਨ੍ਹਾਂ ਵੱਲੋਂ ਵੱਖ-ਵੱਖ ਤੀਰਥਾਂ ਦੀ ਕੀਤੀ ਯਾਤਰਾ, ਜੋਗੀਆਂ, ਸੰਨਿਆਸੀਆਂ ਦੇ ਮਠਾਂ ਦਾ ਭ੍ਰਮਣ, ਨਾਥਾਂ, ਸਿੱਧਾਂ ਪੀਰਾਂ ਨਾਲ ਕੀਤੀਆਂ ਗਿਆਨ-ਗੋਸਟਾਂ, ਮੁਲਾਂ-ਮੁਲਾਣਿਆਂ ਨਾਲ ਗਿਆਨ-ਚਰਚਾ ਆਦਿ ਬਾਰੇ ਜਨਮ-ਸਾਖੀ ਪਰੰਪਰਾ ਵਿਚ ਪ੍ਰਾਪਤ ਹਵਾਲੇ ਸਨਮੁੱਖ ਰਖੇ ਜਾ ਸਕਦੇ ਹਨ।

ਗੁਰਬਾਣੀ ਦੇ ਪ੍ਰਸਿੱਧ ਵਿਆਖਿਆਕਾਰ ਭਾਈ ਗੁਰਦਾਸ ਜੀ ਵੀ ਇਸ ਤੱਥ ਦੀ ਪੁਸ਼ਟੀ ਕਰਦੇ ਹਨ:

*ਸਬਦਿ ਜਿਤੀ ਸਿਧ ਮੰਡਲੀ ਕੀਤੋਸੁ ਅਪਨਾ ਪੰਥ ਨਿਰਾਲਾ।*

*(ਵਾਰ ੧.੩੧)*

ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਜਗਤ-ਨਿਸਤਾਰ ਲਈ ਕੀਤੀਆਂ ਗਈਆਂ ਚਾਰ ਉਦਾਸੀਆਂ ਵਿੱਚੋਂ ਉਨ੍ਹਾਂ ਵੱਲੋਂ ਸੁਮੇਰ ਪਰਬਤ ਦੀ ਕੀਤੀ ਯਾਤਰਾ ਦਾ ਜਨਮ-ਸਾਖੀਆਂ ਵਿਚ ਜ਼ਿਕਰ ਕੀਤਾ ਗਿਆ ਹੈ। ਉਥੇ ਉਨ੍ਹਾਂ ਦੀ ਉਸ ਸਮੇਂ ਉਥੇ ਰਹਿੰਦੇ ਸਹਿਜਯਾਨੀ ਅਤੇ ਸਿੱਧਾਂ ਨਾਲ ਵਿਚਾਰ-ਚਰਚਾ, 'ਸਿਧ ਗੋਸਟਿ' ਬਾਣੀ ਦੇ ਸਿਰਲੇਖ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਕੀਤੀ ਪ੍ਰਾਪਤ ਹੁੰਦੀ ਹੈ। ਜੋ ਸ਼ਬਦ-ਗੁਰੂ ਦੇ ਸੰਕਲਪ ਦੀ ਆਧਾਰਸ਼ਿਲਾ ਆਖੀ ਜਾ ਸਕਦੀ ਹੈ। ਇਸ ਵਿਚਾਰ-ਚਰਚਾ ਸਮੇਂ ਸਿਧਾਂ ਨੇ ਜਿਥੇ ਅਧਿਆਤਮਵਾਦ ਨਾਲ ਜੁੜੇ ਅਨੇਕਾਂ ਪ੍ਰਸ਼ਨ, ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪੁੱਛੇ ਉਥੇ ਅਜਿਹੇ ਪ੍ਰਸ਼ਨ ਵੀ ਪੁੱਛੇ ਕਿ ਹੇ ਅਉਧੂ ਨਾਨਕ, ਤੁਹਾਡਾ ਗੁਰੂ ਕੌਣ ਹੈ? ਅਤੇ ਤੁਸੀ ਚੇਲੇ ਕਿਸਦੇ ਹੋ? ਗੁਰੂ ਨਾਨਕ ਸਾਹਿਬ ਨੇ ਬੜੀ ਅਧੀਨਗੀ ਨਾਲ ਨਿਮਰਤਾ ਨਾਲ ਉੱਤਰ ਦਿੱਤਾ ਕਿ 'ਸਬਦਿ' ਗੁਰੂ ਹੈ ਅਤੇ ਮੇਰੀ 'ਸੁਰਤਿ' ਅਥਵਾ 'ਧਿਆਨ' ਉਸ ਗੁਰੂ ਦਾ ਚੇਲਾ ਹੈ।

*ਪਵਨ ਅਰੰਭੁ ਸਤਿਗੁਰ ਮਤਿ ਵੇਲਾ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ॥*

*(ਪੰਨਾ ੯੪੩)*

ਇਹ ਸੁਣ ਕੇ ਜੋਗੀਆਂ ਨੇ ਇਸ 'ਸ਼ਬਦ ਗੁਰੂ' ਦੇ ਸੰਬੰਧ ਵਿਚ ਹੋਰ ਜਾਣਨ ਦੀ ਇੱਛਾ ਜ਼ਾਹਰ ਕੀਤੀ ਕਿ ਸਾਨੂੰ ਵਿਸਥਾਰ ਵਿਚ ਦੱਸੋ ਕਿ ਜਿਸ 'ਸ਼ਬਦ-ਗੁਰੂ' ਦੀ ਤੁਸੀਂ

ਗੱਲ ਕਰ ਰਹੇ ਹੋ ਉਹ ਸ਼ਬਦ ਹੈ ਕੀ? ਉਸ ਦੀ ਹੋਂਦ ਕਿਥੇ ਹੈ? ਉਸ ਦਾ ਰੰਗ, ਰੂਪ, ਰੇਖ, ਭੇਖ ਕੀ ਹੈ? ਇਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ 'ਸ਼ਬਦ ਗੁਰੂ' ਅਤੇ 'ਸੁਰਤਿ ਧੁਨਿ ਚੇਲਾ' ਦੋਵੇਂ ਹੀ ਰੂਪ, ਰੰਗ, ਰੇਖ, ਭੇਖ ਦੀ ਗ਼ੁਲਾਮੀ ਤੋਂ ਅਜ਼ਾਦ ਅਤੇ ਅਸ਼ਰੀਰੀ ਹਨ। ਇਹ 'ਸ਼ਬਦ ਗੁਰੂ' ਸਦ ਗਿਆਨ-ਪ੍ਰਕਾਸ਼ ਦਾ ਸ੍ਰੋਤ ਹੈ ਜਿਸ ਵਿਚ 'ਮੈਂ' ਨੂੰ ਕੋਈ ਸਥਾਨ ਪ੍ਰਾਪਤ ਨਹੀਂ ਅਕਾਲੀ-ਗਿਆਨ ਹੀ ਸ਼ਬਦ-ਗੁਰੂ ਹੈ ਅਤੇ ਇਸ ਨੂੰ ਮੰਨਣ ਵਾਲਾ 'ਸਿੱਖ' ਅਥਵਾ ਚੇਲਾ।

ਇਸ ਸੰਦਰਭ ਵਿਚ ਅਸਾਨੂੰ ਇਕ ਗੱਲ ਸਮਝਣੀ ਜ਼ਰੂਰੀ ਲਗਦੀ ਹੈ ਕਿ 'ਸ਼ਬਦ-ਗੁਰੂ' ਨਾਲ ਇਕ ਸੁਰ ਹੋਣ ਲਈ ਵੱਡੇ-ਵੱਡੇ ਧਰਮ-ਗ੍ਰੰਥ, ਕੇਵਲ ਪੜ੍ਹਨੇ ਹੀ ਕਾਫੀ ਨਹੀਂ ਹੁੰਦੇ, ਇਨ੍ਹਾਂ ਵਿਚ ਸੰਮਿਲਤ ਗਿਆਨ ਨੂੰ ਜੀਵਨ ਵਿਚ ਧਾਰਨਾ ਵਧੇਰੇ ਜ਼ਰੂਰੀ ਹੁੰਦਾ ਹੈ। ਦਰਅਸਲ ਗਿਆਨ ਵੀ ਦੋ ਤਰ੍ਹਾਂ ਦਾ ਹੋਇਆ ਕਰਦਾ ਹੈ। ਪਹਿਲੀ ਭਾਂਤ ਦਾ ਹੁੰਦਾ ਹੈ ਪੁਸਤਕ ਗਿਆਨ, ਜੋ ਕੇਵਲ ਸਾਡੀ ਜਾਣਕਾਰੀ (Knowledge) ਵਧਾ ਕੇ ਸਾਨੂੰ ਪਦਾਰਥਕ ਸੁਖ ਹੀ ਦੇ ਸਕਦਾ ਹੈ। ਦੂਸਰਾ ਹੁੰਦਾ ਹੈ 'ਆਤਮ-ਗਿਆਨ' (Wisdom), ਜਿਸ ਰਾਹੀਂ ਅਧਿਆਤਮਵਾਦ ਦੇ ਪਾਂਧੀ ਬਣਿਆ ਜਾਂਦਾ ਹੈ। ਇਹੋ ਗਿਆਨ 'ਸ਼ਬਦ ਗੁਰੂ' ਨਾਲ ਇਕ ਸੁਰ ਹੋਣ ਦਾ ਸਾਧਨ ਬਣਦਾ ਹੈ।

'ਸ਼ਬਦ' ਕਰਦਾ ਕੀ ਹੈ ਇਸ ਦੀ ਵਿਸਤ੍ਰਿਤ ਵਿਆਖਿਆ ਇਸ ਤੱਥ ਨੂੰ ਪੁਸ਼ਟ ਕਰਦੀ ਹੈ ਕਿ 'ਸ਼ਬਦ' ਵਿਚ ਉਹ ਸਮਰੱਥਾ ਹੁੰਦੀ ਹੈ ਜੋ ਮਨੁੱਖ ਨੂੰ ਪਰਮਤੱਤ ਨਾਲ ਇਕ-ਸੁਰ ਹੋਣ ਲਈ, ਸਾਧਨ ਪੈਦਾ ਕਰਦੀ ਹੈ। ਇਨ੍ਹਾਂ ਸਾਧਨਾਂ ਰਾਹੀਂ ਮਨੁੱਖ, ਪ੍ਰਭੂ ਕਿਰਪਾ ਨਾਲ, ਸੰਸਾਰਕ ਪ੍ਰਪੰਚਾਂ ਤੋਂ ਛੁਟਕਾਰਾ ਹਾਸਲ ਕਰਦਿਆਂ, ਉਸ ਪਰਮਜੋਤਿ ਵਿਚ ਲੀਨ ਹੋ ਕੇ, ਵਾਰ-ਵਾਰ ਨਹੀਂ ਮਰਦਾ ਅਤੇ ਇਸ ਤਰ੍ਹਾਂ ਸਥਿਰਤਾ ਹਾਸਲ ਕਰ ਲੈਂਦਾ ਹੈ:

*ਸਬਦਿ ਮਰੈ ਫਿਰਿ ਮਰਣੁ ਨ ਹੋਇ॥ ਬਿਨੁ ਮੂਏ ਕਿਉ ਪੂਰਾ ਹੋਇ॥*
*ਪਰਪੰਚਿ ਵਿਆਪਿ ਰਹਿਆ ਮਨੁ ਦੋਇ॥ ਥਿਰੁ ਨਾਰਾਇਣੁ ਕਰੇ ਸੁ ਹੋਇ॥*

*(ਪੰਨਾ ੧੫੩)*

ਸ਼ਬਦ-ਗੁਰੂ ਦੀ ਇਸ ਸ਼ਕਤੀ ਬਾਰੇ ਜੋਗੀਆਂ ਨੇ ਵੀ ਪ੍ਰਸ਼ਨ ਕੀਤਾ ਸੀ ਕਿ ਜਿਸ ਸ਼ਬਦ-ਗੁਰੂ ਨੂੰ ਤੁਸੀਂ ਇਤਨਾ ਸ਼ਕਤੀਸ਼ਾਲੀ ਤੇ ਮਹੱਤਵਪੂਰਨ ਦਰਸਾ ਰਹੇ ਹੋ ਉਸ ਦਾ ਟਿਕਾਣਾ ਕਿੱਥੇ ਹੈ। ਉਤਰ ਵਿਚ ਗੁਰੂ ਜੀ ਇਸ 'ਸ਼ਬਦ' ਦਾ ਪਰੰਪਰਾਗਤ ਟਿਕਾਣਾ ਬੁੱਧ ਨਹੀਂ ਦਰਸਾਉਂਦੇ ਸਗੋਂ ਆਖਦੇ ਹਨ ਕਿ ਇਹ 'ਸ਼ਬਦ-ਗੁਰੂ' ਤਾਂ ਘਟ ਘਟ ਵਾਸੀ, ਸਰਬ ਨਿਵਾਸੀ ਹੋਣ ਕਾਰਨ ਹਰ ਥਾਂ ਮੌਜੂਦ ਹੈ ਭਾਵ ਸਰਬ-ਵਿਆਪਕ ਹੈ:

*ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ॥*
*ਤ੍ਰੈ ਸਤ ਅੰਗੁਲ ਵਾਈ ਕਹੀਐ ਤਿਸੁ ਕਹੁ ਕਵਨੁ ਅਧਾਰੋ॥... ...*
*ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ॥*

*ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ॥* *(ਪੰਨਾ ੯੪੬)*

ਕੁਲ ਮਿਲਾ ਕੇ ਆਖਿਆ ਜਾ ਸਕਦਾ ਹੈ ਕਿ ਗੁਰੂ ਬਾਣੀ ਦਾ 'ਸ਼ਬਦ-ਗੁਰੂ', ਪਰਮਾਤਮਾ ਦੇ ਸਮੁਚੇ ਪ੍ਰਕਾਸ਼ਨ (Revelation of God) ਵਿਚ ਨਿਹਤ ਹੈ। ਇਸ ਵਿਚ ਦੇਹ, ਸਰੀਰ, ਮੂਰਤੀ ਪੂਜਾ, ਕਰਮ-ਕਾਂਡੀ ਜੀਵਨ, ਭੇਖ ਦੇ ਸ਼ਾਸ਼ਤ੍ਰੀ ਵਿਧੀ-ਵਿਧਾਨ ਨੂੰ ਅਸਵੀਕਾਰ ਕਰਦਿਆਂ 'ਸ਼ਬਦ-ਬ੍ਰਹਮ' ਨੂੰ ਹੀ ਪ੍ਰਧਾਨਤਾ ਦਿੱਤੀ ਗਈ ਹੈ ਅਤੇ ਸਮੁੱਚੀ ਗੁਰੂ ਬਾਣੀ, ਅਧਿਆਤਮਿਕਤਾ ਅਤੇ ਸੱਚ-ਆਚਾਰ ਦੇ ਦੈਵੀ ਚਰਿੱਤਰ ਨੂੰ 'ਸ਼ਬਦ' ਰਾਹੀਂ ਪ੍ਰਸਤੁਤ ਕਰਦੀ ਹੈ।

ਨਿਰਸੰਦੇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੀ ਸਿੱਖਾਂ ਅਤੇ ਗ਼ੈਰ-ਸਿੱਖਾਂ ਵੱਲੋਂ ਪ੍ਰਗਟਾਈ ਜਾਂਦੀ ਸ਼ਰਧਾ-ਭਾਵਨਾ ਦਾ ਗ੍ਰਾਫ, ਸਿਖਰ ਤੇ ਪੁੱਜ ਰਿਹਾ ਹੈ। ਇਸ ਦਾ ਕਾਰਨ ਇਸ ਪਾਵਨ ਗ੍ਰੰਥ ਦੀ 'ਧੁਰ ਕੀ ਬਾਣੀ' ਵਿਚ ਮਾਨਵ ਨੂੰ ਸਦ-ਵਿਗਾਸ ਰੱਖਣ ਲਈ 'ਸ਼ਬਦ-ਗੁਰੂ' ਰਾਹੀਂ ਦਰਸਾਈ ਗਈ ਸੁਚੱਜੀ ਜੀਵਨ-ਜੁਗਤ ਹੈ ਜੋ ਉਸ ਦਾ ਮਾਰਗ ਦਰਸ਼ਨ ਕਰਨ ਲਈ ਅੱਜ ਵੀ ਨਾ ਕੇਵਲ ਸਾਰਥਿਕ ਹੀ ਹੈ ਸਗੋਂ ਪ੍ਰਸੰਗਿਕ ਵੀ ਹੈ। ਪਰ ਇਸ ਦੇ ਬਾਵਜੂਦ ਜਗਿਆਸੂਆਂ ਦੀ ਦਿੱਖ ਤੇ ਦ੍ਰਿਸ਼ਟੀ ਇਸ ਪਾਵਨ ਗ੍ਰੰਥ ਵਿਚ ਦਰਸਾਈ ਸ਼ਬਦ-ਗੁਰੂ ਦੀ ਜੀਵਨ-ਜੁਗਤ ਦੇ ਕੱਦ-ਕਾਠ ਵਾਲੀ ਘੱਟ ਹੀ ਨਜ਼ਰ ਆਉਂਦੀ ਹੈ।

ਮੇਰੇ ਵਿਚਾਰ ਅਨੁਸਾਰ ਅਸੀਂ ਆਸਥਾ-ਗ੍ਰਸਤ ਹੋਣ ਕਾਰਨ ਸ਼ਬਦ-ਗੁਰੂ ਦੀ ਇਸ ਸੰਗੀਤਮਈ ਬਾਣੀ ਨੂੰ ਕੰਠ ਜ਼ਰੂਰ ਕਰ ਲੈਂਦੇ ਹਾਂ, ਗੁਰਬਾਣੀ ਕੀਰਤਨ ਦਾ ਆਨੰਦ ਵੀ ਮਾਣ ਲੈਂਦੇ ਹਾਂ ਅਤੇ ਗੁਟਕਿਆਂ ਤੋਂ ਬਾਣੀ ਵੀ ਇਸ ਤਰ੍ਹਾਂ ਬੇਰੋਕ ਪੜ੍ਹਦੇ ਹਾਂ ਜਿਵੇਂ ਸਮੁੰਦਰ 'ਚੋਂ ਪਾਣੀ ਦੀ ਇਕ ਲਹਿਰ ਪਿੱਛੋਂ ਦੂਜੀ ਲਹਿਰ ਬੇਰੋਕ ਉੱਠਦੀ ਹੈ। ਪਰ ਸਾਡੇ ਇਸ ਕਰਮ ਦੀ ਸੀਮਾ, ਸ਼ਰਧਾ-ਭਗਤੀ ਤਕ ਸੀਮਤ ਹੋਣ ਕਾਰਨ ਸ਼ਰਧਾਲੂ ਤਾਂ ਵੱਡੀ ਗਿਣਤੀ ਵਿਚ ਪੈਦਾ ਕਰ ਰਹੀ ਹੈ ਪਰ ਇਸ ਵਿੱਚੋਂ ਪ੍ਰਸਤੁਤ ਹੁੰਦੀ ਸ਼ਬਦ-ਗੁਰੂ ਦੇ ਸੰਕਲਪ ਨੂੰ ਸਮਝਣ ਬੁੱਝਣ ਦੀ ਪ੍ਰਕਿਰਿਆ ਦੀ ਭਾਵਨਾ ਮਾਨਵ-ਜੀਵਨ ਵਿੱਚੋਂ ਮਨਫੀ ਨਜ਼ਰ ਆਉਂਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਹਾਂਵਾਕ "ਬਾਣੀ ਬਿਰਲੋ ਬਿਚਾਰਸੀ ਜੇ ਕੋ ਗੁਰਮੁਖ ਹੋਇ" ਅਨੁਸਾਰ ਗੁਰਬਾਣੀ-ਸਿਧਾਤਾਂ ਨੂੰ ਵਿਚਾਰਨਾ, ਪ੍ਰਵਾਨਣਾ ਅਤੇ ਅਮਲੀ ਤੌਰ 'ਤੇ ਜੀਵਨ ਵਿਚ ਉਤਾਰਨ ਦੀ ਕਰਮ-ਭਾਵਨਾ ਨਾਲ ਹੀ ਸ਼ਬਦ-ਗੁਰੂ ਦੇ ਧਾਰਨੀ ਬਣਿਆ ਜਾ ਸਕਦਾ ਹੈ ਅਤੇ ਇਹੋ ਪ੍ਰਕ੍ਰਿਆ ਇਸ ਨੂੰ ਪ੍ਰਸੰਗਿਕ ਬਣਾਉਣ ਦੇ ਸਮਰੱਥ ਬਣਦੀ ਹੈ:

*ਸੇਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥*
*ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ*
*ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰ ਮਾਨੀ॥* *(ਪੰਨਾ ੬੬੯)*

ਇਸ ਕਰਮ-ਭਾਵਨਾ ਤੇ ਪ੍ਰਕ੍ਰਿਆ ਦੀ ਅਣਹੋਂਦ ਤਾਂ "ਕੋਈ ਗਾਵੈ ਰਾਗੀ ਨਾਦੀ

ਬਹੁਭਾਤ ਕਰ ਨਹੀ ਹਰਿ ਹਰਿ ਭੀਜੈ" ਵਾਲੀ ਸਥਿਤੀ ਹੀ ਪੈਦਾ ਕਰੇਗੀ। ਭਗਤ ਕਬੀਰ ਜੀ ਦਾ ਵੀ ਇਹੋ ਫੁਰਮਾਨ ਹੈ :

*ਕਿਆ ਪੜੀਐ ਕਿਆ ਗੁਨੀਐ॥ ਕਿਆ ਬੇਦ ਪੁਰਾਨਾਂ ਸੁਨੀਐ॥*
*ਪੜੇ ਸੁਨੇ ਕਿਆ ਹੋਈ॥ ਜਉ ਸਹਜ ਨ ਮਿਲਿਓ ਸੋਈ॥ (ਪੰਨਾ ੬੫੫)*

ਦਰਅਸਲ ਅਜੋਕਾ ਮਾਨਵ ਜੀਵਨ ਸਾਇੰਸ ਵੱਲੋਂ ਪ੍ਰਦਾਨ ਕੀਤੇ ਗਏ ਪਦਾਰਥਕ ਸੁਖਾਂ ਕਾਰਨ ਖੁਦਗਰਜੀ, ਲੋਭ, ਲਾਲਚ ਅਤੇ ਹਉਮੈ ਨਾਲ ਨੱਕੋ-ਨੱਕ ਭਰਿਆ ਪਿਆ ਹੈ। ਭਾਵੇਂ ਪ੍ਰਗਟਾਵਾ ਪਿਆਰ ਦਾ ਹੋਵੇ, ਧਰਮ-ਕਰਮ ਹੋਵੇ, ਵਪਾਰ ਹੋਵੇ, ਹਰ ਪਾਸੇ 'ਸੇਵਾ ਥੋੜੀ ਮਾਗਨ ਬਹੁਤਾ' ਦੀ ਭਾਵਨਾ ਪ੍ਰਚੰਡ ਹੈ। ਧਾਰਮਿਕ ਅਤੇ ਵਿਵਹਾਰ ਦੋਵੇਂ ਬੁਰੀ ਤਰ੍ਹਾਂ ਵਪਾਰੀਕਰਨ ਦੀ ਰੁਚੀ ਦੇ ਸ਼ਿਕਾਰ ਹੋ ਚੁੱਕੇ ਹਨ। ਸ਼ਬਦ-ਗੁਰੂ ਨਾਲ ਜੁੜਨ ਅਤੇ ਨਿਸ਼ਕਾਮ ਸੇਵਾ ਭਾਵਨਾ ਇਥੋਂ ਤਕ ਅਲੋਪ ਹੋ ਗਈ ਹੈ ਕਿ ਕਰਵਾਏ ਜਾਂਦੇ ਪੂਜਾ-ਪਾਠ ਅਤੇ ਦਾਨ-ਪੁੰਨ ਦੀ ਵਾਪਸੀ ਦੂਣੀ-ਚਉਣੀ ਹੋ ਕੇ ਪ੍ਰਾਪਤ ਕਰਨ ਦੀ ਇਛਾ ਬਲਵਾਨ ਹੁੰਦੀ ਜਾ ਰਹੀ ਹੈ। ਰੱਬ ਨਾਲ ਕੀਤੀ ਜਾਂਦੀ ਸੌਦੇ-ਬਾਜੀ ਦੀ ਇਸ ਰੁਚੀ ਵਾਂਗ ਹੁਣ ਤਾਂ gift ਵੀ return gift ਦੀ ਆਸ ਅਧੀਨ ਦਿਤੇ ਤੇ ਲਏ ਜਾਂਦੇ ਹਨ। ਗੁਰਬਾਣੀ ਇਸ ਵਰਤਾਰੇ ਨੂੰ ਪ੍ਰਵਾਨ ਨਹੀਂ ਕਰਦੀ ਸਗੋਂ ਉਲਟਾ ਪ੍ਰਸ਼ਨ ਕਰਦੀ ਹੈ:

*ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤਾ ਕੂੜਾ ਨੇਹੁ॥*
*ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ॥ (ਪੰਨਾ ੧੩੭੮)*

ਗੁਰਬਾਣੀ ਦੇ ਪ੍ਰਚਾਰ ਤੇ ਪ੍ਰਸਾਰ ਦੀ ਆੜ ਹੇਠ ਅੱਜ ਅਨੇਕਾਂ ਡੇਰੇ ਐਸੇ ਸਥਾਪਤ ਹੋ ਗਏ ਹਨ ਜੋ ਗੁਰਬਾਣੀ ਵਿਚ ਵਾਧੇ-ਘਾਟੇ ਕਰ ਕੇ ਸ਼ਬਦ-ਗੁਰੂ ਦੀ ਵਿਆਖਿਆ ਆਪਣੇ ਮਤ ਨੂੰ ਸ੍ਰੇਸ਼ਟ ਦੱਸਣ ਦੀ ਇੱਛਾ ਅਨੁਸਾਰ ਕਰ ਰਹੇ ਹਨ। ਅਜਿਹੇ ਡੇਰਿਆਂ ਦੇ ਪੈਰੋਕਾਰ ਲੋਕਾਈ ਨੂੰ ਸ਼ਬਦ-ਗੁਰੂ ਨਾਲ ਜੋੜਨ ਦੀ ਥਾਂ ਡੇਰੇਦਾਰਾਂ ਜਾਂ ਬਾਬਿਆਂ ਨਾਲ ਜੋੜ ਰਹੇ ਹਨ। ਭੋਲੇ-ਭਾਲੇ ਲੋਕ ਤਨ ਕਰਕੇ ਤਾਂ ਸ਼ਬਦ-ਗੁਰੂ ਅੱਗੇ ਸੀਸ ਝੁਕਾਉਂਦੇ ਹਨ ਪਰ ਮਨ ਕਰਕੇ ਡੇਰਿਆਂ ਵਾਲੇ ਬਾਬੇ ਦੀ ਪੂਜਾ ਕਰਦੇ ਹਨ। ਘਰੋਂ ਸਾਦੇ ਕੱਪੜਿਆਂ ਨਾਲ ਭਜੇ ਇਹ ਸਾਧ, ਅੱਜ ਆਲੀਸ਼ਾਨ ਕਾਰਾਂ, ਮਹਿਲਨੁਮਾ ਡੇਰਿਆਂ, ਹਥਿਆਰਾਂ ਅਤੇ ਜ਼ਮੀਨਾਂ ਜਾਇਦਾਦਾਂ ਦੇ ਮਾਲਕ ਹਨ। ਪੰਜਾਬ ਅਤੇ ਇਸ ਦੇ ਨਾਲ ਲਗਦੇ ਸੂਬਿਆਂ ਵਿਚ ਪਸਰੇ ਇਨ੍ਹਾਂ ਡੇਰਿਆਂ ਦਾ ਨਿਸ਼ਾਨਾ ਕੇਵਲ ਸਿੱਖ ਧਰਮ ਦੀ ਆਨ-ਸ਼ਾਨ ਨੂੰ ਮਿਟਾਉਣਾ ਹੈ ਇਹ ਕਿਸੇ ਹੋਰ ਧਰਮ ਬਾਰੇ ਮੂਕ ਹਨ। ਸਿਤਮ ਇਹ ਕਿ ਜੇਕਰ ਇਹ ਡੇਰੇਦਾਰ ਬਲਾਤਕਾਰ ਕਰਨ, ਕਤਲ ਕਰਨ, ਪਾਖੰਡ ਕਰਨ ਤਾਂ ਸਮੇਂ ਦੀਆਂ ਸਰਕਾਰਾਂ ਇਨ੍ਹਾਂ ਦੀ ਸੁਰੱਖਿਆ ਲਈ ਜ਼ੈਡ ਸਕਿਉਰਟੀ ਤਾਇਨਾਤ ਕਰ ਦਿੰਦੀਆਂ ਹਨ।

ਸੱਚੀ ਗੱਲ ਇਹ ਹੈ ਕਿ ਜੇਕਰ ਆਗੂ ਸੁਘੜ, ਸੁਜਾਨ ਤੇ ਆਚਰਨ ਦਾ ਚੰਗਾ ਹੋਵੇ ਤਾਂ ਉਹ ਬਾਕੀਆਂ ਨੂੰ ਸ਼ਬਦ-ਗੁਰੂ ਅਨੁਸਾਰ ਸੱਚ ਦੇ ਮਾਰਗ 'ਤੇ ਤੋਰ ਲੈਂਦਾ ਹੈ। ਗੁਰਵਾਕ ਹੈ:

*ਜਿਸ ਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ॥*
*ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ॥*

*(ਪੰਨਾ ੧੪੦)*

ਪਰ ਜੇਕਰ ਉਹ ਆਪ ਹੀ ਸ਼ਬਦ-ਗੁਰੂ ਦੇ ਸੱਚ-ਮਾਰਗ ਤੋਂ ਦੂਰ ਹੈ ਤਾਂ ਦੂਸਰਿਆਂ ਦਾ ਕੋਈ ਭਲਾ ਨਹੀਂ ਕਰ ਸਕਦਾ:

*ਕੂੜੁ ਬੋਲਿ ਮੁਰਦਾਰੁ ਖਾਇ॥ ਅਵਰੀ ਨੋ ਸਮਝਾਵਣਿ ਜਾਇ॥*
*ਮੁਠਾ ਆਪਿ ਮੁਹਾਏ ਸਾਥੈ॥ ਨਾਨਕ ਐਸਾ ਆਗੂ ਜਾਪੈ॥ (ਪੰਨਾ ੧੩੯-੪੦)*

ਅੱਜ ਸਥਿਤੀ ਇਹ ਬਣ ਗਈ ਹੈ ਕਿ ਜੋ ਹੈ ਉਸ ਨਾਲ ਸਾਡੀ ਤ੍ਰਿਪਤੀ ਨਹੀਂ ਜੋ ਨਹੀਂ ਉਸ ਦੀ ਪ੍ਰਾਪਤੀ ਲਈ ਅਸੀਂ ਹਰ ਅਨੈਤਿਕ ਢੰਗ ਅਪਨਾਉਣ ਲਈ ਤਤਪਰ ਰਹਿੰਦੇ ਹਾਂ। ਨਵੀਂ ਟੈਕਨਾਲੋਜੀ ਨੇ ਜੀਵਨ-ਸ਼ੈਲੀ ਵਿਚ ਬਦਲਾਉ ਲੈ ਆਂਦਾ ਹੈ। ਚੰਗੀ ਕੋਠੀ, ਵੱਡੀ ਗੱਡੀ, ਮਹਿੰਗੇ ਭੜਕੀਲੇ ਅੰਗ ਪ੍ਰਦਰਸ਼ਨ ਕਰਨ ਵਾਲੇ ਕੱਪੜੇ, ਘਰੋਂ ਬਾਹਰ ਖਾਣ ਪੀਣ ਆਦਿ ਅਗਾਂਹ ਵਧੂ ਅਤੇ ਉੱਚ ਸਭਿਅਤਾ ਦੇ ਪ੍ਰਤੀਕ ਬਣ ਗਏ ਹਨ। ਡਾਕਟਰ, ਵਕੀਲ, ਅਧਿਆਪਕ, ਵਪਾਰੀ, ਕਰਮਚਾਰੀ, ਕਲਾਕਾਰ, ਪੁਜਾਰੀ, ਰਾਗੀ, ਕਥਾਵਾਚਕ ਆਦਿ ਸਾਰੇ ਹੀ ਪੂੰਜੀਵਾਦੀ ਸਿਸਟਮ ਨਾਲ ਜੁੜ ਗਏ ਹਨ। ਪਰਉਪਕਾਰ, ਤਿਆਗ, ਨੈਤਿਕਤਾ ਅਤੇ ਜ਼ਿੰਮੇਵਾਰੀ ਦੀ ਭਾਵਨਾ ਮਨਫ਼ੀ ਹੋ ਚੁੱਕੀ ਹੈ। ਸਭ ਤੋਂ ਵਧ ਹੈਰਾਨੀ ਇਸ ਗੱਲ ਦੀ ਹੈ ਕਿ ਅਜੋਕੀ ਮਾਨਵ-ਰੁਚੀ ਪਰਮਾਤਮਾ ਪਾਸੋਂ ਪ੍ਰਾਪਤ ਹੋਈਆਂ ਅਨਿਕ ਪ੍ਰਕਾਰ ਦੀਆਂ ਸੁਖ ਸੁਵਿਧਾਵਾਂ ਨਾਲ ਆਪਣੇ ਆਪ ਨੂੰ ਸੁਖੀ ਮਹਿਸੂਸ ਨਹੀਂ ਕਰਦੀ ਅਤੇ ਬਹੁਤ ਸਾਰੀਆਂ ਆਪੇ ਸਹੇੜੀਆਂ ਅਲਾਮਤਾਂ ਤੋਂ ਦੁਖੀ ਵੀ ਨਹੀਂ ਹੁੰਦੀ ਪਰ ਦੂਜਿਆਂ ਨੂੰ ਸੁਖੀ ਵੇਖ ਕੇ ਕੁੜ੍ਹਦੀ ਹੈ, ਤਪਦੀ ਹੈ, ਖਪਦੀ ਹੈ ਅਤੇ ਈਰਖਾ ਦੀ ਅੱਗ ਵਿਚ ਸੜ-ਸੜ ਕੇ ਆਪਣੇ ਸੁਖਾਂ ਨੂੰ ਦੁੱਖਾਂ ਵਿਚ ਬਦਲ ਰਹੀ ਹੈ।

ਨਿਰਸੰਦੇਹ ਇਹ ਅਤਿਅੰਤ ਗੰਭੀਰ ਚਿੰਤਾ ਦਾ ਵਿਸ਼ਾ ਹੈ। ਪਰ ਜਦੋਂ ਤਕ ਸਾਡੇ ਪਾਸ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ 'ਧੁਰ ਕੀ ਬਾਣੀ' ਦੀ ਅਨਮੋਲ ਨਿਧੀ ਮੌਜੂਦ ਹੈ ਉਦੋਂ ਤਕ ਸਾਨੂੰ ਘਬਰਾਉਣ ਦੀ ਲੋੜ ਨਹੀਂ ਲੋੜ ਹੈ ਇਕ ਮਨ ਚਿਤ ਹੋ ਕੇ 'ਸ਼ਬਦ-ਗੁਰੂ' ਨਾਲ ਜੁੜਨ ਦੀ ਕਿਉਂਕਿ ਗੁਰਬਾਣੀ ਸਾਨੂੰ ਕੇਵਲ ਗੱਲੀਂ-ਬਾਤੀਂ ਵਰਚਾਉਂਦੀ ਨਹੀਂ ਸਗੋਂ ਗਹਿਰਾਈ ਵਿਚ ਜਾ ਕੇ ਹਰ ਸਮੱਸਿਆ ਦਾ ਸਮਾਧਾਨ ਸੁਝਾਉਂਦੀ ਹੈ। ਸਿੱਖ ਨੇ ਤਾਂ ਸਿੱਖ ਹੀ ਰਹਿਣਾ ਹੈ ਜੋ ਗੁਰੂ ਆਸ਼ੇ ਅਨੁਸਾਰ ਅਗੇ ਲੰਘ ਜਾਵੇ ਉਸ ਲਈ ਸਾਨੂੰ ਅਕਾਲ ਪੁਰਖ ਦਾ ਸ਼ੁਕਰਾਨਾ ਕਰਨਾ ਬਣਦਾ ਹੈ ਜੋ ਪਿਛੇ ਰਹਿ ਜਾਂਦੇ ਹਨ ਜਾਂ ਡੇਰੇਦਾਰਾਂ ਦੀ ਚਮਕ-ਦਮਕ ਕਾਰਨ ਭਟਕ ਗਏ ਹਨ, ਉਨ੍ਹਾਂ ਲਈ ਅਰਦਾਸ ਕਰਨੀ ਚਾਹੀਦੀ ਹੈ ਕਿ ਅਕਾਲ ਪੁਰਖ਼ ਉਨ੍ਹਾਂ ਨੂੰ ਸ਼ਬਦ-ਗੁਰੂ ਨਾਲ ਜੁੜਨ ਦੀ ਸਮਰੱਥਾ ਬਖ਼ਸ਼ੇ।

■

# ਧੰਨੁ ਧੰਨੁ ਰਾਮਦਾਸ ਗੁਰੁ

*-ਸ. ਜਸਵੰਤ ਸਿੰਘ ਅਜੀਤ**

ਭਾਈ ਬਲਵੰਡ ਜੀ ਅਤੇ ਭਾਈ ਸਤਾ ਜੀ ਨੇ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਦੀ ਮਹਾਨਤਾ ਦਾ ਵਰਣਨ ਕਰਦਿਆਂ ਹੋਇਆਂ ਆਪਣੇ ਦਿਲ ਦੀਆਂ ਡੂੰਘਿਆਈਆਂ ਵਿੱਚੋਂ ਗਾਵਿਆ ਹੈ:

*ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥*
*ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ॥*
*ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥*
*ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ॥*
*ਜਿਨ੍ਹੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ॥*
*ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ॥*
*ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ॥*
*ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ॥*
*ਗੁਰੁ ਡਿਠਾ ਤਾਂ ਮਨੁ ਸਾਧਾਰਿਆ॥* *(ਪੰਨਾ ੯੬੮)*

ਅਜਿਹੇ ਸਤਿਗੁਰਾਂ ਦਾ ਪ੍ਰਕਾਸ਼ ੨੪ ਸਤੰਬਰ ੧੫੩੪ ਈ. ਨੂੰ ਭਾਈ ਹਰਿਦਾਸ ਜੀ ਦੇ ਘਰ ਬੀਬੀ ਦਯਾ ਕੌਰ ਜੀ ਦੀ ਕੁੱਖੋਂ ਲਾਹੌਰ ਵਿਖੇ ਹੋਇਆ। ਆਪ ਦਾ ਜਨਮ ਦਾ ਨਾਂ ਭਾਈ ਜੇਠਾ ਜੀ ਸੀ। ਘਰ ਦੀ ਆਰਥਿਕ ਹਾਲਤ ਕਮਜ਼ੋਰ ਹੋਣ ਕਾਰਨ ਆਪ ਕਿਸੇ ਪਾਠਸ਼ਾਲਾ ਵਿਚ ਵਿੱਦਿਆ ਪ੍ਰਾਪਤ ਨਹੀਂ ਕਰ ਸਕੇ ਪਰੰਤੂ ਘਰ ਦੇ ਧਾਰਮਿਕ ਵਾਤਾਵਰਣ ਅਤੇ ਮਾਤਾ-ਪਿਤਾ ਦੇ ਧਾਰਮਿਕ ਜੀਵਨ ਅਤੇ ਨੇਕ ਸੁਭਾਅ ਦਾ ਆਪ 'ਤੇ ਡੂੰਘਾ ਪ੍ਰਭਾਵ ਪਿਆ। ਜਿਸ ਕਾਰਨ ਆਪ ਨੇ ਵੱਖ-ਵੱਖ ਧਰਮਾਂ ਅਤੇ ਧਾਰਮਿਕ ਵਿਸ਼ਵਾਸਾਂ ਤੇ ਉਨ੍ਹਾਂ ਦੇ ਦਰਸ਼ਨ ਬਾਰੇ ਬਹੁਤ ਗਿਆਨ ਪ੍ਰਾਪਤ ਕੀਤਾ।

ਭਾਈ ਜੇਠਾ ਜੀ ਦੀ ਆਯੂ ਅਜੇ ਛੋਟੀ ਹੀ ਸੀ ਕਿ ਆਪ ਦੇ ਮਾਤਾ-ਪਿਤਾ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦੀ ਨਾਨੀ ਪਾਲਣ-ਪੋਸ਼ਣ ਕਰਨ ਲਈ ਉਨ੍ਹਾਂ ਨੂੰ ਆਪਣੇ ਪਿੰਡ ਬਾਸਰਕੇ ਲੈ ਆਈ। ਜਦੋਂ ਆਪ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਦੀ ਸੰਗਤ ਵਿਚ ਆਏ ਤਾਂ ਆਪ ਦੇ ਜੀਵਨ ਤੇ ਗੁਰਸਿੱਖੀ, ਗੁਰਬਾਣੀ, ਭਗਤੀ ਅਤੇ ਸੇਵਾ ਦੀ ਅਜਿਹੀ ਪਾਣ ਚੜ੍ਹੀ ਕਿ ਆਪ ਨੇ ਸਮੁੱਚਾ ਜੀਵਨ ਇਨ੍ਹਾਂ ਨੂੰ ਹੀ ਸਮਰਪਿਤ ਕਰ ਦਿੱਤਾ। ਨਿਮਰਤਾ, ਲਗਨ ਅਤੇ ਅਪਾਰ ਸ਼ਰਧਾ ਦੇ ਨਾਲ ਆਪ ਨੇ ਸਤਿਗੁਰਾਂ ਦੇ ਉਪਦੇਸ਼ਾਂ ਨੂੰ ਸਮਝਿਆ ਤੇ ਉਨ੍ਹਾਂ ਅਨੁਸਾਰ ਹੀ ਆਪਣੇ ਜੀਵਨ ਨੂੰ ਢਾਲ ਲਿਆ।

** # 64-C, B-Shalimar Bagh, Delhi-110088*

ਆਪ ਦੀ ਸੁਪਤਨੀ ਬੀਬੀ ਭਾਨੀ ਜੀ, ਜੋ ਸ੍ਰੀ ਗੁਰੂ ਅਮਰਦਾਸ ਜੀ ਦੀ ਸਪੁੱਤਰੀ ਸਨ, ਨੇ ਵੀ ਆਪਣੀ ਸੇਵਾ ਤੇ ਪਤੀ-ਭਗਤੀ ਨਾਲ ਆਪ ਨੂੰ ਬਹੁਤ ਪ੍ਰਭਾਵਿਤ ਕੀਤਾ।

ਆਪ ਦੀ ਸੇਵਾ ਤੇ ਸਮਰਪਿਤ ਜੀਵਨ ਤੋਂ ਪ੍ਰਭਾਵਿਤ ਹੋ ਕੇ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਨੇ ਜੋਤੀ-ਜੋਤਿ ਸਮਾਉਣ ਲੱਗਿਆਂ ਸਿੱਖ ਲਹਿਰ ਦੇ ਵਾਧੇ ਤੇ ਫੈਲਾਅ ਦੀ ਜ਼ਿੰਮੇਦਾਰੀ ਆਪ ਦੇ ਭਰ-ਜੁਆਨ ਮੋਢਿਆਂ 'ਤੇ ਰੱਖਦਿਆਂ ਹੋਇਆਂ ਗੁਰਗੱਦੀ ਦੀ ਸੌਂਪਣਾ ਆਪ ਨੂੰ ਕਰ ਦਿੱਤੀ। ਇਸ ਕੰਮ ਨੂੰ ਆਪ ਨੇ ਪੂਰੀ ਜ਼ਿੰਮੇਦਾਰੀ ਨਾਲ ਸੰਭਾਲਿਆ ਅਤੇ ਸਿੱਖੀ ਦਾ ਫੈਲਾਅ ਲਗਨ, ਮਿਹਨਤ ਅਤੇ ਨਿਮਰਤਾ ਨਾਲ ਕੀਤਾ। ਆਪ ਨੇ ਅੰਮ੍ਰਿਤ ਸਰੋਵਰ ਦੀ ਸਥਾਪਨਾ ਦੇ ਨਾਲ ਹੀ ਸਿੱਖੀ ਦੇ ਤੀਰਥ ਸ੍ਰੀ ਅੰਮ੍ਰਿਤਸਰ ਦੀ ਉਸਾਰੀ ਵੀ ਕੀਤੀ।

ਸ੍ਰੀ ਅੰਮ੍ਰਿਤਸਰ, ਜੋ ਅਰੰਭ ਵਿਚ 'ਚੱਕ ਗੁਰੂ' ਜਾਂ 'ਰਾਮਦਾਸ ਪੁਰਾ' ਦੇ ਨਾਂ ਨਾਲ ਜਾਣਿਆ ਜਾਂਦਾ ਸੀ, ਨੂੰ ਹਰ ਪੱਖੋਂ ਵਿਕਸਤ ਕਰਨ ਦੇ ਉਨ੍ਹਾਂ ਨੇ ਉਪਰਾਲੇ ਕੀਤੇ। ਵੱਖ-ਵੱਖ ੫੨ ਕਿੱਤਿਆਂ ਨਾਲ ਸੰਬੰਧਤ ਕਾਰੀਗਰਾਂ ਨੂੰ ਬੁਲਾ ਕੇ ਇਥੇ ਵਸਾਇਆ ਤੇ ਉਨ੍ਹਾਂ ਨੂੰ ਹਰ ਤਰ੍ਹਾਂ ਦੀਆਂ ਸਹੂਲਤਾਂ ਦਿੱਤੀਆਂ। ਜਿਉਂ-ਜਿਉਂ ਸਿੱਖਾਂ ਦੀ ਆਵਾਜਾਈ ਇਸ ਸ਼ਹਿਰ ਵੱਲ ਵਧੀ ਤਿਉਂ-ਤਿਉਂ ਦੂਰ-ਦੁਰਾਡਿਓਂ ਵਪਾਰੀਆਂ ਨੇ ਵੀ ਇਥੇ ਆ ਕੇ ਡੇਰੇ ਲਾਉਣੇ ਸ਼ੁਰੂ ਕਰ ਦਿੱਤੇ। ਸਿੱਖੀ ਦੇ ਕੇਂਦਰੀ ਤੀਰਥ ਵਜੋਂ ਸਥਾਪਤ ਇਹ ਸ਼ਹਿਰ ਹਰ ਵਰਗ, ਧਰਮ ਤੇ ਫਿਰਕੇ ਨਾਲ ਸੰਬੰਧਤ ਲੋਕਾਂ ਦਾ ਕੇਂਦਰ ਵੀ ਬਣ ਗਿਆ।

ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਨੇ ਵੀ ਪਹਿਲੇ ਸਤਿਗੁਰਾਂ— ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਵਾਂਗ ਬਾਣੀ ਉਚਾਰੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਆਪ ਦੀ ਬਾਣੀ ੩੦ ਰਾਗਾਂ ਵਿਚ ਹੈ, ਜਦ ਕਿ ਆਪ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ੧੯ ਰਾਗਾਂ ਵਿਚ ਬਾਣੀ ਉਚਾਰੀ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਵਰਤੇ ਗਏ ਰਾਗਾਂ ਨੂੰ ਹੀ ਆਪਣੀ ਰਚੀ ਬਾਣੀ ਲਈ ਅਪਨਾਇਆ। ਪਰ ਸ੍ਰੀ ਗੁਰੂ ਰਾਮਦਾਸ ਜੀ ਨੇ ਇਨ੍ਹਾਂ ਦੀ ਗਿਣਤੀ ੩੦ ਤਕ ਪਹੁੰਚਾ ਦਿੱਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ ਕੁੱਲ ੩੧ ਰਾਗਾਂ ਵਿਚ ਹੈ। ੩੧ਵਾਂ ਰਾਗ ਜੈਜਾਵੰਤੀ ਹੈ, ਜਿਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ੪ ਪਦੇ ਹਨ। ਇਸ ਗੱਲ ਤੋਂ ਸਹਿਜੇ ਹੀ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਰਾਗ ਵਿੱਦਿਆ ਦੇ ਕਿਤਨੇ ਮਹਾਨ ਜਾਣੂ ਤੇ ਮਾਹਿਰ ਸਨ। ਆਪ ਦੀ ਬਾਣੀ ਵਿਚ ੨੪੬ ਪਦੇ, ੩੧ ਅਸਟਪਦੀਆਂ, ੩੨ ਛੰਤ, ੧੩੮ ਸਲੋਕ, ੮ ਵਾਰਾਂ ਵਿਚ ੧੮੩ ਪੌੜੀਆਂ, ੧ ਪਹਿਰੇ, ੧ ਵਣਜਾਰਾ, ੨ ਕਰਹਲੇ ਅਤੇ ੨ ਘੋੜੀਆਂ ਸ਼ਾਮਲ ਹਨ।

ਆਪ ਜੀ ਦੀ ਬਾਣੀ ਦਾ ਮੁਖ ਵਿਸ਼ਾ ਪਹਿਲੇ ਸਤਿਗੁਰੂ ਸਾਹਿਬਾਨ ਵਾਂਗ ਹੀ ਪ੍ਰਭੂ-ਭਗਤੀ, ਧਾਰਮਿਕ ਸਿਧਾਂਤਾਂ ਦੀ ਚਰਚਾ ਕਰਦਿਆਂ ਹੋਇਆਂ ਲੋਕਾਂ ਲਈ ਉਪਦੇਸ਼, ਪ੍ਰਭੂ-ਮਿਲਾਪ ਲਈ ਤੜਪ, ਪ੍ਰਭੂ ਤੇ ਗੁਰੂ ਦੀ ਉਸਤਤੀ ਹੈ, ਜਿਸ ਨੂੰ ਆਪ ਨੇ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕੀਤਾ ਹੈ। ਆਪ ਦੀ ਬਾਣੀ ਇਤਨੀ ਰਸ-ਮਈ ਹੈ ਕਿ ਉਸ ਦਾ ਇਕ-ਇਕ ਸ਼ਬਦ ਦਿਲ ਦੀਆਂ ਡੂੰਘਾਈਆਂ ਨੂੰ ਜਾ ਛੂੰਹਦਾ ਹੈ।

'ਹਰਿ ਕੀ ਵਡਿਆਈ' ਦਾ ਜਦ ਆਪ ਵਰਣਨ ਕਰਦੇ ਹਨ ਤਾਂ ਹਿਰਦਾ ਹਰਿ ਦੇ ਦਰਸ਼ਨਾਂ ਲਈ ਬੇਤਾਬ ਹੋ ਉੱਠਦਾ ਹੈ:

*ਹਰਿ ਕੀ ਵਡਿਆਈ ਵਡੀ ਹੈ ਹਰਿ ਕੀਰਤਨੁ ਹਰਿ ਕਾ॥*
*ਹਰਿ ਕੀ ਵਡਿਆਈ ਵਡੀ ਹੈ ਜਾ ਨਿਆਉ ਹੈ ਧਰਮ ਕਾ॥*
*ਹਰਿ ਕੀ ਵਡਿਆਈ ਵਡੀ ਹੈ ਜਾ ਫਲੁ ਹੈ ਜੀਅ ਕਾ॥*
*ਹਰਿ ਕੀ ਵਡਿਆਈ ਵਡੀ ਹੈ ਜਾ ਨ ਸੁਣਈ ਕਹਿਆ ਚੁਗਲ ਕਾ॥*
*ਹਰਿ ਕੀ ਵਡਿਆਈ ਵਡੀ ਹੈ ਅਪੁਛਿਆ ਦਾਨੁ ਦੇਵਕਾ॥* *(ਪੰਨਾ ੮੪)*

ਹੋਰ ਵੇਖੋ :

*ਹਰਿ ਅੰਮ੍ਰਿਤੁ ਵੁਠੜਾ ਮਿਲਿਆ ਹਰਿ ਰਾਇਆ ਜੀਉ॥* *(ਪੰਨਾ ੧੭੩)*

ਜਦੋਂ ਕੁਝ ਮਨਮਤੀਆਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੀ ਵਿਰੋਧਤਾ ਕੀਤੀ ਤੇ ਉਨ੍ਹਾਂ ਨੂੰ ਭਲਾ-ਬੁਰਾ ਕਿਹਾ ਤਾਂ ਸ੍ਰੀ ਗੁਰੂ ਰਾਮਦਾਸ ਜੀ ਨੇ ਉਨ੍ਹਾਂ ਨੂੰ ਸਮਝਾਇਆ ਕਿ:

*ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸ ਦਾ ਬੁਰਾ ਕਿਉ ਹੋਇ॥...*
*ਕੋਈ ਨਿੰਦਾ ਕਰੇ ਪੂਰੇ ਸਤਿਗੁਰੂ ਕੀ ਤਿਸ ਨੋ ਫਿਟੁ ਫਿਟੁ ਕਹੈ ਸਭੁ ਸੰਸਾਰੁ॥*
*(ਪੰਨਾ ੩੦੨)*

ਆਪ ਨੇ ਉਨ੍ਹਾਂ ਨੂੰ ਇਹ ਵੀ ਸਮਝਾਇਆ ਕਿ ਜੇਕਰ ਕੋਈ ਬੁਰਾ, ਨਿੰਦਕ ਤੇ ਪਾਪੀ ਵੀ ਸਤਿਗੁਰਾਂ ਦੀ ਸ਼ਰਨ ਵਿਚ ਆ ਜਾਂਦਾ ਹੈ ਤਾਂ ਸਤਿਗੁਰੂ ਖੁੱਲ੍ਹੇ ਹਿਰਦੇ ਨਾਲ ਉਸ ਨੂੰ ਖਿਮਾਂ ਕਰ ਦਿੰਦੇ ਹਨ:

*ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥* *(ਪੰਨਾ ੪੪੨)*

ਉਹ ਦੱਸਦੇ ਹਨ:

*ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ ਤਾ ਪਿਛਲੇ ਅਉਗਣ ਬਖਸਿ ਲਇਆ॥*
*(ਪੰਨਾ ੩੦੭)*

ਸ੍ਰੀ ਗੁਰੂ ਰਾਮਦਾਸ ਜੀ ਸਤਿਗੁਰੂ ਅਤੇ ਅਕਾਲ ਪੁਰਖ ਨੂੰ ਇੱਕੋ ਰੂਪ ਵਿਚ ਪੇਸ਼ ਕਰਦੇ ਹਨ। ਉਨ੍ਹਾਂ ਦਾ ਕਹਿਣਾ ਹੈ:

*ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥* *(ਪੰਨਾ ੪੪੪)*

ਆਪ ਦੀ ਬਾਣੀ ਵਿਚ, ਅਕਾਲ ਪੁਰਖ ਦੀ ਸਰਬ-ਵਿਆਪਕਤਾ ਦਾ ਖੁੱਲ੍ਹਾ-

ਡੁੱਲ੍ਹਾ ਵਰਣਨ ਹੈ। ਆਪ ਦੱਸਦੇ ਹਨ ਕਿ ਪਰਮ-ਪਿਤਾ ਪਰਮਾਤਮਾ ਸਾਰੇ ਸੰਸਾਰ ਵਿਚ ਸਮਾਇਆ ਹੋਇਆ ਹੈ। ਆਪ ਹੀ ਉਹ ਸਭ ਕੁਝ ਹੈ ਤੇ ਆਪ ਹੀ ਸਾਰੀ ਖੇਡ ਖੇਡ ਰਿਹਾ ਹੈ:

*ਆਪੇ ਅੰਡਜ ਜੇਰਜ ਸੇਤਜ ਉਤਭੁਜ ਆਪੇ ਖੰਡ ਆਪੇ ਸਭ ਲੋਇ॥*
*ਆਪੇ ਸੂਤੁ ਆਪੇ ਬਹੁ ਮਣੀਆ ਕਰਿ ਸਕਤੀ ਜਗਤੁ ਪਰੋਇ॥*
*ਆਪੇ ਹੀ ਸੂਤਧਾਰੁ ਹੈ ਪਿਆਰਾ ਸੂਤੁ ਖਿੰਚੇ ਢਹਿ ਢੇਰੀ ਹੋਇ॥ (ਪੰਨਾ ੬੦੫)*

ਆਪ ਸਤਿਗੁਰੂ ਅੱਗੇ ਅਰਦਾਸ ਕਰਦੇ ਹੋਏ ਆਖਦੇ ਹਨ:

*ਹਰਿ ਕੇ ਜਨ ਸਤਿਗੁਰ ਸਤ ਪੁਰਖਾ ਹਉ ਬਿਨਉ ਕਰਉ ਗੁਰ ਪਾਸਿ॥*
*ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ॥*
*(ਪੰਨਾ ੪੯੨)*

ਇਨ੍ਹਾਂ ਸ਼ਬਦਾਂ ਵਿਚ ਕਿਤਨੀ ਨਿਮਰਤਾ ਤੇ ਸਾਦਗੀ ਹੈ। ਸਮਰੱਥ ਹੁੰਦਿਆਂ ਹੋਇਆਂ ਵੀ ਆਪ ਆਪਣੇ ਆਪ ਨੂੰ ਇਤਨਾ ਛੋਟਾ ਕਹਿੰਦੇ ਹਨ। ਆਪ ਹੋਰ ਅੱਗੇ ਆਖਦੇ ਹਨ:

*ਮੇਰੇ ਮੀਤ ਗੁਰਦੇਵ ਮੋ ਕਉ ਰਾਮ ਨਾਮੁ ਪਰਗਾਸਿ॥*
*ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ॥੧॥ ਰਹਾਉ॥*
*ਹਰਿ ਜਨ ਕੇ ਵਡ ਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ॥*
*ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ ਮਿਲਿ ਸੰਗਤਿ ਗੁਣ ਪਰਗਾਸਿ॥*
*(ਪੰਨਾ ੧੦)*

ਪ੍ਰਭੂ ਨੂੰ ਮਿਲਣ ਦੀ ਤਾਂਘ, ਬੇਚੈਨੀ ਤੇ ਬਿਹਬਲਤਾ ਆਪ ਜੀ ਦੀ ਬਾਣੀ ਵਿੱਚੋਂ ਡੁੱਲ੍ਹ-ਡੁੱਲ੍ਹ ਪੈਂਦੀ ਹੈ:

*ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ॥*
*ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ॥*
*ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ॥*
*(ਪੰਨਾ ੯੪)*

ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਦਾ ਸਾਰਾ ਜੀਵਨ ਪ੍ਰਭੂ ਭਗਤੀ, ਸੇਵਾ ਅਤੇ ਨਿਮਰਤਾ ਨਾਲ ਭਰਪੂਰ ਹੈ। ਆਪ ਜੀ ਦੀ ਬਾਣੀ ਵਿੱਚੋਂ ਵੀ ਇਹੀ ਕੁਝ ਪ੍ਰਗਟ ਹੁੰਦਾ ਹੈ। ਨਿਮਰਤਾ ਭਰਪੂਰ ਤੇ ਨਿੰਦਕਾਂ, ਦੁਸ਼ਟਾਂ ਸਭ ਨੂੰ ਤਾਰਨਹਾਰੇ ਸਤਿਗੁਰਾਂ ਦੇ ਸੰਬੰਧ ਵਿਚ ਇਉਂ ਵਰਣਨ ਆਉਂਦਾ ਹੈ:

*ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ॥*
*ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ॥*
*ਗੁਰੁ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ॥ (ਪੰਨਾ ੩੦੭)*

ਭਾਵੇਂ ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਗੁਰਬਾਣੀ ਨੂੰ ਗੁਰਗੱਦੀ ਸੌਂਪੀ ਸੀ, ਪਰ ਉਸ ਦੇ ਗੁਰੂ ਰੂਪ ਹੋਣ ਬਾਰੇ ਪਹਿਲੇ ਗੁਰੂ ਸਾਹਿਬਾਨ ਨੇ ਹੀ ਸਮਝਾਉਣਾ ਅਰੰਭ ਕਰ ਦਿੱਤਾ ਸੀ। ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਨੇ ਇਸ ਸੰਬੰਧ ਵਿਚ ਸੰਕੇਤ ਕੀਤਾ ਹੈ:

*ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ*
*ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ॥* *(ਪੰਨਾ ੩੦੮)*

ਆਪ ਨੇ ਹੋਰ ਆਖਿਆ:

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥* *(ਪੰਨਾ ੯੮੨)*

ਆਪ ਜੀ ਵਿਚ ਕਿਤਨੀ ਨਿਮਰਤਾ ਸੀ ਇਸ ਦਾ ਵਰਨਣ ਬੰਸਾਵਲੀਨਾਮਾ ਵਿਚ ਇਸ ਤਰ੍ਹਾਂ ਆਉਂਦਾ ਹੈ:

*ਸਾਕ ਨਾ ਜਾਤ*
*ਹਿਰਦੇ ਰਖਿਆ ਸੇਵਕੀ ਭਾਉ*
*ਚੰਚਲਾਈ ਚਤੁਰਾਈ ਖੇਡਣ*
*ਹਸਣ ਕਾ ਚਾਉ*
*ਪ੍ਰੀਤਿ ਚਰਣਾਂ ਦੀ ਸੇਵਕ ਰਖੀ*
*ਬਿਨਾਂ ਸਤਿਗੁਰ ਹੋਰ ਨਾ ਦੇ ਦੇਖਣਾ ਅਖੀਂ।*

ਆਪ ਦੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਾਹਿਬਜ਼ਾਦੇ ਬਾਬੇ ਸ੍ਰੀ ਚੰਦ ਨਾਲ ਹੋਈ ਮੁਲਾਕਾਤ ਦਾ ਵਰਨਣ ਗਿਆਨੀ ਗਿਆਨ ਸਿੰਘ ਨੇ ਆਪਣੀ ਰਚਨਾ ਵਿਚ ਇਸ ਤਰ੍ਹਾਂ ਕੀਤਾ ਹੈ:

*ਸ੍ਰੀ ਚੰਦ ਤਬ ਗਿਰਹ ਉਚਾਰੀ*
*ਕਾਹੇ ਬਢਾਈ ਦਾਹੜੀ ਭਾਰੀ*
*ਗੁਰੂ ਰਾਮਦਾਸ ਨਿਮਰ ਹੋਹੈਂ*
*ਕਿਹੋ ਆਪਸੇ ਸਾਧੂ ਜੋ ਹੈਂ*
*ਉਨਕੇ ਚਰਨ ਪੋਂਛਨੇ ਕਾਰਨ*
*ਸ੍ਰੀ ਚੰਦ ਖੁਸ਼ ਹੋਇ ਉਚਾਰਾ*
*ਇਸੀ ਤੌਰ ਘਰ ਲੁਟਿਉ ਹਮਾਰਾ*
*ਜੋ ਬਾਕੀ ਭੀ ਅਬ ਕੁਝ ਮੋ ਪੈ*
*ਛੀਨ ਲਈ ਯੋਂ ਹੀ ਤੁਮ ਮੋ ਪੈ।*

■

# ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਗੁਰਗੱਦੀ ਦਿਵਸ

*-ਸ. ਦਲਵੀਰ ਸਿੰਘ ਲੁਧਿਆਣਵੀ**

ਕੋਈ ਸੋਚ ਵੀ ਨਹੀਂ ਸਕਦਾ ਕਿ ਇੱਕ ਸਵਾ ਪੰਜ ਸਾਲ ਦਾ ਬੱਚਾ ਏਡੀ ਵੱਡੀ ਜ਼ਿੰਮੇਵਾਰੀ ਕਿੰਞ ਸੰਭਾਲੇਗਾ, ਭਾਵ ਧਰਮ ਤੇ ਜਥੇਬੰਦੀ ਦੀ ਅਗਵਾਈ ਕਿੰਞ ਕਰੇਗਾ? ਪਰ, ਬਾਲਾ ਪ੍ਰੀਤਮ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਇਹ ਸੱਚ ਕਰ ਦਿਖਾਇਆ। ਇਹ ਸਿੱਖਾਂ ਦੇ ਸਭ ਤੋਂ ਛੋਟੀ ਆਯੂ ਵਾਲੇ ਗੁਰੂ ਬਣੇ ਅਤੇ ਕੁੱਲ ਅੱਠ ਸਾਲ ਦੀ ਆਯੂ ਦੇ ਬਾਅਦ ਉਹ ਸੱਚਖੰਡ ਪਯਾਨਾ ਕਰ ਗਏ।

ਅੱਠਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਪ੍ਰਕਾਸ਼ ਮਾਤਾ ਕਿਸ਼ਨ ਕੌਰ ਅਤੇ ਪਿਤਾ ਸ੍ਰੀ ਗੁਰੂ ਹਰਿਰਾਇ ਜੀ ਦੇ ਗ੍ਰਿਹਿ ਵਿਖੇ ਸਾਵਣ ਵਦੀ ੧੦ (੮ ਸਾਵਣ) ਸੰਮਤ, ੧੭੧੩, ੭ ਜੁਲਾਈ ਸੰਨ ੧੬੫੬ ਨੂੰ ਕੀਰਤਪੁਰ ਸਾਹਿਬ (ਜ਼ਿਲ੍ਹਾ ਰੂਪ ਨਗਰ) ਦੇ ਸਥਾਨ 'ਤੇ ਹੋਇਆ, ਜਿੱਥੇ ਅੱਜ ਗੁਰਦੁਆਰਾ 'ਸ਼ੀਸ਼ ਮਹਿਲ' ਸੁਸ਼ੋਭਿਤ ਹੈ। ਇਥੇ ਇਹ ਵੀ ਵਰਨਣਯੋਗ ਹੈ ਕਿ ਇਸੇ ਘਰ ਵਿਚ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਜੀਵਨ ਦੇ ਆਖਰੀ ਵਰ੍ਹੇ ਬਿਤਾਏ ਅਤੇ ਇਥੇ ਹੀ ਸਾਹਿਬ ਸ੍ਰੀ ਗੁਰੂ ਹਰਿਰਾਇ ਜੀ ਦਾ ੧੬ ਜਨਵਰੀ ੧੬੩੦ ਈਸਵੀ ਨੂੰ ਪ੍ਰਕਾਸ਼ ਹੋਇਆ ਸੀ।

ਸਾਹਿਬ ਸ੍ਰੀ ਗੁਰੂ ਹਰਿਰਾਇ ਸਾਹਿਬ ਦੇ ਦੋ ਬੇਟੇ ਸਨ- ਬਾਬਾ ਰਾਮ ਰਾਇ ਜੀ ਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ। ਬਾਬਾ ਰਾਮ ਰਾਇ ਜੋ ਸਤਵੇਂ ਪਾਤਸ਼ਾਹ ਦਾ ਵੱਡਾ ਸਾਹਿਬਜ਼ਾਦਾ ਸੀ, ਬਹੁਤ ਚਲਾਕ, ਹੁਸ਼ਿਆਰ ਅਤੇ ਨੀਤੀਨਿਪੁੰਨ ਹੋਣ ਦੇ ਨਾਲ-ਨਾਲ ਸਿੱਖ-ਸੰਗਤਾਂ ਅਤੇ ਮਸੰਦਾਂ ਵਿਚ ਚੰਗਾ ਰਸੂਖ ਰੱਖਦਾ ਸੀ। ਉਹ ਆਪਣੇ-ਆਪ ਨੂੰ ਹਰ ਪੱਖੋਂ ਗੁਰਗੱਦੀ ਦਾ ਹੱਕਦਾਰ ਸਮਝਦਾ ਸੀ।

ਬਚਪਨ ਤੋਂ ਹੀ ਬਾਲਾ ਪ੍ਰੀਤਮ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੀ ਯਾਦ ਸ਼ਕਤੀ ਬਹੁਤ ਤੇਜ਼ ਸੀ। ਇਥੋਂ ਤਕ ਕਿ ਚਾਰ ਸਾਲ ਦੀ ਉਮਰ ਵਿਚ ਹੀ ਆਪ ਜੀ ਨੇ ਨਿਤਨੇਮ ਦੀਆਂ ਬਾਣੀਆਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਨੇਕ ਸ਼ਬਦ ਵੀ ਕੰਠ ਕਰ ਲਏ ਸਨ। ਇਹ ਵੀ ਕਿਹਾ ਜਾਂਦਾ ਹੈ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਕਈ-ਕਈ ਘੰਟੇ ਪਰਮਾਤਮਾ ਦੀ ਲਗਨ ਵਿਚ ਜੁੜੇ ਰਹਿੰਦੇ ਸਨ। ਇਸ ਤੋਂ ਵੀ ਜ਼ਿਆਦਾ ਇਹ ਹੈ ਕਿ ਜਦੋਂ ਸ੍ਰੀ ਗੁਰੂ ਹਰਿਰਾਇ ਜੀ ਸੰਗਤਾਂ ਨੂੰ ਉਪਦੇਸ਼ ਦਿੰਦੇ ਸਨ ਤਾਂ ਆਪ ਹਮੇਸ਼ਾਂ ਗੁਰੂ-ਪਿਤਾ ਦੇ ਨਾਲ ਬੈਠ ਕੇ ਉਨ੍ਹਾਂ ਦੇ ਵਿਚਾਰ ਸਰਵਣ ਕਰਦੇ ਸਨ।

**#੪੦੨-ਈ, ਸ਼ਹੀਦ ਭਗਤ ਸਿੰਘ ਨਗਰ, ਪੱਖੋਵਾਲ ਰੋਡ, ਲੁਧਿਆਣਾ। ਮੋ: ੯੪੧੭੦-੦੧੯੮੩.*

ਜਦੋਂ ਸ੍ਰੀ ਗੁਰੂ ਹਰਿਰਾਇ ਜੀ ਆਪਣੇ ਦਵਾਖਾਨੇ ਵਿਚ ਜਾ ਕੇ ਰੋਗੀਆਂ ਦਾ ਇਲਾਜ ਕਰ ਰਹੇ ਹੁੰਦੇ ਤਾਂ ਬਾਲਾ ਪ੍ਰੀਤਮ ਵੀ ਗੁਰੂ-ਪਿਤਾ ਦੇ ਕੰਮ 'ਚ ਹੱਥ ਵਟਾਉਂਦੇ ਸਨ। ਕਈ ਰੋਗੀ ਤਾਂ ਉਨ੍ਹਾਂ ਦੇ ਕੋਮਲ ਹੱਥਾਂ ਦੀ ਛੋਹ ਪ੍ਰਾਪਤ ਕਰਕੇ ਅਤੇ ਉਨ੍ਹਾਂ ਦੇ ਮਿੱਠੇ ਬਚਨ ਸੁਣ ਕੇ ਹੀ ਰੋਗ ਮੁਕਤ ਹੋ ਜਾਂਦੇ ਸਨ।

ਇਥੇ ਇਹ ਵੀ ਦੱਸਣਾ ਜ਼ਰੂਰੀ ਹੈ ਕਿ ਦਾਰਾ ਸ਼ਿਕੋਹ ਜੋ ਔਰੰਗਜ਼ੇਬ ਦਾ ਵੱਡਾ ਭਰਾ ਸੀ, ਉਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਸਤਿਕਾਰ ਕਰਦਾ ਸੀ। ਇਹ ਗੱਲ ੧੬੬੦ ਈ. ਦੇ ਆਖੀਰ ਜਾਂ ੧੬੬੧ ਈ. ਦੇ ਸ਼ੁਰੂ ਮਹੀਨਿਆਂ ਦੀ ਹੈ ਜਦੋਂ ਔਰੰਗਜ਼ੇਬ ਨੇ ਸ੍ਰੀ ਗੁਰੂ ਹਰਿਰਾਇ ਸਾਹਿਬ ਨੂੰ ਦਿੱਲੀ ਬੁਲਾਇਆ ਤਾਂ ਉਨ੍ਹਾਂ ਆਪਣੀ ਥਾਂ ਬਾਬਾ ਰਾਮਰਾਇ ਨੂੰ ਭੇਜਿਆ। ਇਹ ਗੱਲ ਚੰਗੀ ਤਰ੍ਹਾਂ ਸਮਝਾ ਦਿੱਤੀ ਕਿ ਕੋਈ ਵੀ ਗੱਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਸ਼ੇ ਦੇ ਉਲਟ ਨਹੀਂ ਕਹਿਣੀ। ਸ੍ਰੀ ਗੁਰੂ ਨਾਨਕ ਦੇਵ ਜੀ ਤੁਹਾਡੇ ਅੰਗ-ਸੰਗ ਹਨ। 'ਮਹਿਮਾ ਪ੍ਰਕਾਸ਼' 'ਚ ਇਹ ਦਰਜ ਹੈ :

*ਤੁਮਾਰਾ ਬਚਨ ਸੁਫਲ ਸਭ ਹੋਏ। ਤੁਮ ਸਮਾਨ ਬਲੀ ਨਹੀਂ ਕੋਏ।*
*ਜੋ ਪੂਛੇ ਸੋ ਸਤ ਕਹਿ ਦੀਜੇ। ਕਛੁ ਕਰਾਮਾਤ ਪ੍ਰਗਟ ਨਹੀਂ ਕੀਜੇ।*

*(ਸਾਖੀ ਨੰਬਰ ੧੮)*

ਬਾਬਾ ਰਾਮਰਾਇ ਜੀ ਦੇ ਦਿੱਲੀ ਪਹੁੰਚਣ 'ਤੇ ਔਰੰਗਜ਼ੇਬ ਨੇ ਚੰਗੀ ਆਉ-ਭਗਤ ਕੀਤੀ। ਕਈ ਵਿਸ਼ਿਆਂ 'ਤੇ ਗਿਆਨ ਚਰਚਾ ਕੀਤੀ ਤੇ ਉਸ ਨੂੰ ਕਰਾਮਾਤ ਦਿਖਾਉਣ ਲਈ ਰਾਜ਼ੀ ਕਰ ਲਿਆ। ਬਾਬਾ ਰਾਮਰਾਇ ਜੀ ਨੇ ਆਪਣੀਆਂ ਸ਼ਕਤੀਆਂ ਦਾ ਪ੍ਰਗਾਵਾ ਉਸ ਵੇਲੇ ਕੀਤਾ ਜਦੋਂ ਉਹ ਇਕ ਖੂਹ 'ਤੇ ਚਾਦਰ ਵਿਛਾ ਕੇ ਬੈਠ ਗਏ। ਬਾਦਸ਼ਾਹ ਦੀ ਖੁਸ਼ਾਮਦ ਦੀ ਖ਼ਾਤਰ ਉਸ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਤੁਕ 'ਮਿੱਟੀ ਮੁਸਲਮਾਨ ਕੀ' ਬਦਲ ਦਿੱਤੀ। ਇਸ ਕਾਰਨ ਸ੍ਰੀ ਗੁਰੂ ਹਰਿਰਾਇ ਸਾਹਿਬ ਨੇ ਉਸ ਨੂੰ ਤਿਆਗ ਦੇ ਦਿੱਤਾ ਅਤੇ ਮੱਥੇ ਲਾਉਣੋ ਨਾਂਹ ਕਰ ਦਿੱਤੀ।

ਅਜੇ ਸ੍ਰੀ ਗੁਰੂ ਹਰਿਰਾਇ ਜੀ ੩੧ ਵਰ੍ਹਿਆਂ ਦੇ ਹੋਏ ਸਨ ਅਤੇ ਉਹ ਇਹ ਵੀ ਜਾਣਦੇ ਸਨ ਕਿ ਉਨ੍ਹਾਂ ਦਾ ਜੋਤੀ-ਜੋਤਿ ਸਮਾਉਣ ਦਾ ਸਮਾਂ ਨਜ਼ਦੀਕ ਆ ਗਿਆ ਹੈ, ਤਾਂ ਉਨ੍ਹਾਂ ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਗੁਰਗੱਦੀ ਦੇ ਯੋਗ ਸਮਝ ਕੇ ਸਭ ਸਿੱਖ-ਸੰਗਤਾਂ ਨੂੰ ਆਗਿਆ ਕੀਤੀ ਕਿ ਸਾਡੇ ਮਗਰੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਿਰੰਕਾਰੀ ਜੋਤ ਸ੍ਰੀ ਹਰਿਕ੍ਰਿਸ਼ਨ ਸਾਹਿਬ ਵਿਚ ਬਿਰਾਜਮਾਨ ਹੋਵੇਗੀ ਅਤੇ ਸੰਸਾਰ ਦੇ ਜੀਵਾਂ ਨੂੰ ਰੱਬੀ ਗਿਆਨ ਦੇਵੇਗੀ। ਇਸ ਤਰ੍ਹਾਂ ਸ੍ਰੀ ਗੁਰੂ ਹਰਿਰਾਇ ਜੀ ਨੇ ਸੰਗਤਾਂ ਨੂੰ ਹੁਕਮ ਕੀਤਾ ਕਿ ਬਾਲਾ ਪ੍ਰੀਤਮ ਨੂੰ ਹੀ ਗੁਰੂ ਸਮਝਣਾ ਅਤੇ ਰਾਮ ਰਾਇ ਦੀਆਂ ਚਾਲਾਂ ਤੋਂ ਬਚ ਕੇ ਰਹਿਣਾ।

ਸਾਹਿਬ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਜੋਤੀ-ਜੋਤਿ ਸਮਾਉਣ ਤੋਂ ਅਗਲੇ ਦਿਨ ਕੱਤਕ ਵਦੀ ੧੦ (੬ ਕਤਕ) ਸੰਮਤ ੧੭੧੮, ਮੁਤਾਬਿਕ ੭ ਅਕਤੂਬਰ ਸੰਨ ੧੬੬੧ ਨੂੰ ਸੋਮਵਾਰ ਦੇ ਦਿਨ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਗੁਰਗੱਦੀ 'ਤੇ ਬਿਠਾਇਆ ਗਿਆ। ਉਸ ਵੇਲੇ ਆਪ ਜੀ ਦੀ ਆਯੂ ਕੇਵਲ ੫ ਸਾਲ ੨ ਮਹੀਨੇ ਅਤੇ ੧੬ ਦਿਨ ਸੀ। ਪਰ, ਆਪ ਵਿਚ ਜੋਤ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕੰਮ ਕਰ ਰਹੀ ਸੀ। ਬਾਲਾ ਪ੍ਰੀਤਮ ਸੰਗਤਾਂ ਨੂੰ ਗੁਰੂ-ਆਸ਼ੇ ਬਾਰੇ ਉਪਦੇਸ਼ ਦਿੰਦੇ, ਉਨ੍ਹਾਂ ਦੇ ਸ਼ੰਕੇ ਨਵਿੱਰਤ ਕਰਦੇ ਅਤੇ ਨਾਮ-ਦਾਨ ਬਖਸ਼ ਕੇ ਨਿਹਾਲ ਕਰਦੇ ਸਨ। ਆਪ ਨੇ ਗੁਰਸਿੱਖੀ ਦੇ ਪ੍ਰਚਾਰ ਤੇ ਵਾਧੇ ਲਈ ਹਰ ਪਾਸੇ ਪ੍ਰਚਾਰਕ ਭੇਜੇ ਸਨ।

ਜਦੋਂ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਗੁਰਤਾ ਦਾ ਤਿਲਕ ਲੱਗਾ, ਰਾਮਰਾਇ ਦਿੱਲੀ ਬਾਦਸ਼ਾਹ ਦੇ ਦਰਬਾਰ ਵਿਚ ਸੀ। ਉਸ ਨੂੰ ਬਹੁਤ ਮਹਿਸੂਸ ਹੋਇਆ ਕਿਉਂਕਿ ਉਹ ਸਮਝਦਾ ਸੀ ਗੁਰਗੱਦੀ 'ਤੇ ਮੇਰਾ ਹੱਕ ਹੈ ਤੇ ਉਹ ਮਸੰਦਾਂ ਨਾਲ ਗੰਢ-ਤੁਪ ਕਰਕੇ ਗੁਰੂ ਬਣ ਬੈਠਾ। ਜਦੋਂ ਕੋਈ ਪੇਸ਼ ਨਾ ਗਈ ਤਾਂ ਉਸ ਨੇ ਬਾਦਸ਼ਾਹ ਪਾਸ ਇਕ ਅਰਜ਼ੀ ਦਿੱਤੀ ਤੇ ਕਿਹਾ, 'ਮੈਂ ਸ੍ਰੀ ਗੁਰੂ ਹਰਿਰਾਇ ਸਾਹਿਬ ਦਾ ਵੱਡਾ ਪੁੱਤ ਹਾਂ ਤੇ ਗੁਰਗੱਦੀ ਮੈਨੂੰ ਮਿਲਣੀ ਚਾਹੀਦੀ ਹੈ, ਇਹ ਮੇਰਾ ਹੱਕ ਹੈ। ਪਰ, ਮੇਰਾ ਹੱਕ ਮਾਰ ਕੇ ਮੇਰੇ ਛੋਟੇ ਭਰਾ ਨੂੰ ਗੁਰੂ ਬਣਾ ਦਿੱਤਾ ਗਿਆ ਹੈ। ਉਸ ਨੂੰ ਇਥੇ ਤਲਬ ਕੀਤਾ ਜਾਵੇ ਅਤੇ ਮੇਰਾ ਹੱਕ ਮੈਨੂੰ ਦਿਵਾਇਆ ਜਾਵੇ।'

ਔਰੰਗਜ਼ੇਬ ਨੇ ਇਹ ਸੋਚਿਆ ਕਿ ਗੁਰੂ ਜੀ ਸ਼ਾਹੀ ਸੱਦਾ ਮੰਨ ਕੇ ਨਹੀਂ ਆਉਣ ਲੱਗੇ। ਉਸ ਨੇ ਮਿਰਜ਼ਾ ਰਾਜਾ ਜੈ ਸਿੰਘ ਨੂੰ ਕਿਹਾ ਕਿ ਉਹ ਗੁਰੂ ਸਾਹਿਬ ਨੂੰ ਆਪਣੇ ਘਰ ਬੁਲਾਉਣ ਤੇ ਰਾਜਾ ਜੈ ਸਿੰਘ ਨੇ ਇਸ ਤਰ੍ਹਾਂ ਹੀ ਕੀਤਾ। ਦਿੱਲੀ ਦੇ ਸਿੱਖਾਂ ਦੀ ਚਿੱਠੀ ਪੜ੍ਹ ਕੇ ਬਾਲਾ ਪ੍ਰੀਤਮ ਨੇ ਕਿਹਾ, 'ਜਿੱਥੇ ਸੰਗਤ ਯਾਦ ਕਰੇਗੀ, ਓਥੇ ਅਸੀਂ ਜ਼ਰੂਰ ਪੁੱਜਾਂਗੇ'।

ਬਹੁਤ ਸਾਰੀ ਸੰਗਤ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨਾਲ ਦਿੱਲੀ ਜਾਣ ਲਈ ਤਿਆਰ ਹੋ ਗਈ। ਪਰ, ਅੰਬਾਲੇ ਪਾਸ ਪੰਜੋਖਰੇ ਪਿੰਡ ਪਹੁੰਚ ਕੇ ਬਾਲਾ ਪ੍ਰੀਤਮ ਨੇ ਸਾਰੀ ਸੰਗਤ ਵਾਪਿਸ ਭੇਜ ਦਿੱਤੀ। ਹਜ਼ੂਰੀ ਸੰਗਤ ਤੇ ਪਰਵਾਰ ਹੀ ਨਾਲ ਗਏ ਸਨ। ਇਥੇ ਹੀ ਇਕ ਹੰਕਾਰੀ ਬ੍ਰਾਹਮਣ ਲਾਲ ਚੰਦ ਨੂੰ ਸਿੱਧੇ ਰਸਤੇ ਪਾਇਆ। ਜਦੋਂ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਛੱਜੂ ਜੋ ਅਨਪੜ੍ਹ ਅਤੇ ਅਸਾਧਰਨ ਮਨੁੱਖ ਸੀ, ਉਸ ਪਾਸੋਂ ਵੀ ਗੀਤਾ ਦੇ ਔਖੇ ਤੋਂ ਔਖੇ ਵਾਕਾਂ ਦੇ ਅਰਥ ਕਰਵਾਏ।

ਸਤਿਨਾਮੁ ਦਾ ਉਪਦੇਸ਼ ਦਿੰਦੇ ਹੋਏ ਬਾਲਾ ਪ੍ਰੀਤਮ ਦਿੱਲੀ ਪਹੁੰਚ ਗਏ ਅਤੇ ਰਾਜਾ ਜੈ ਸਿੰਘ ਦੇ ਬੰਗਲੇ ਨੂੰ ਭਾਗ ਲਾਏ ਸਨ, ਜਿਥੇ ਅੱਜ ਗੁਰਦੁਆਰਾ 'ਬੰਗਲਾ ਸਾਹਿਬ' ਬਣਿਆ ਹੋਇਆ ਹੈ।

ਔਰੰਗਜ਼ੇਬ ਨੇ ਆਪ ਮਿਲਣ ਦੀ ਇੱਛਾ ਪ੍ਰਗਟ ਕੀਤੀ। ਪਰ, ਗੁਰੂ ਜੀ ਨੇ

ਕਿਹਾ ਕਿ ਬਾਦਸ਼ਾਹ ਕੋਲੋਂ ਅਸੀਂ ਕੀ ਲੈਣਾ ਹੈ? ਅਸੀਂ ਤਾਂ ਸਤਿਨਾਮੁ ਦਾ ਉਪਦੇਸ਼ ਦਿੰਦੇ ਹਾਂ। ਮੇਰਾ ਵੱਡਾ ਭਰਾ ਤੁਹਾਡੇ ਪਾਸ ਹੈ, ਰਾਜਸੀ ਮਾਮਲਿਆਂ ਬਾਰੇ ਉਸ ਨਾਲ ਗੱਲ ਕਰ ਸਕਦੇ ਹੋ। ਫਿਰ ਅਗਲੀ ਸਵੇਰ ਔਰੰਗਜ਼ੇਬ ਦਾ ਸ਼ਾਹਜ਼ਾਦਾ ਆਇਆ। ਉਹ ਉਪਦੇਸ਼ ਸੁਣ ਕੇ ਨਿਹਾਲ ਹੋ ਗਿਆ। ਜਦ ਉਸ ਨੇ ਗੁਰਗੱਦੀ ਬਾਰੇ ਰਾਮਰਾਇ ਦੇ ਦਾਹਵੇ ਦੀ ਗੱਲ ਕੀਤੀ ਤਾਂ ਆਪ ਨੇ ਬਾਦਸ਼ਾਹ ਨੂੰ ਇਹ ਕਹਿ ਕਿ ਭੇਜਿਆ, 'ਗੁਰਗੱਦੀ ਵਿਰਾਸਤ ਜਾਂ ਜੱਦੀ ਜਾਇਦਾਦ ਨਹੀਂ ਹੈ, ਗੁਰੂ ਨਾਨਕ ਦੇਵ ਜੀ ਨੇ ਆਪਣੇ ਪੁੱਤਰਾਂ ਨੂੰ ਛੱਡ ਕੇ ਸੇਵਕ ਸਿੱਖ ਨੂੰ ਗੁਰਗੱਦੀ ਬਖਸ਼ੀ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਆਪਣੇ ਪੁੱਤਰਾਂ ਨੂੰ ਗੁਰਗੱਦੀ ਨਹੀਂ ਸੀ ਬਖਸ਼ੀ। ਸ੍ਰੀ ਗੁਰੂ ਰਾਮਦਾਸ ਜੀ ਨੇ ਵੱਡੇ ਦੋ ਪੁੱਤਰਾਂ ਨੂੰ ਛੱਡ ਕੇ ਛੋਟੇ ਪੁੱਤਰ ਨੂੰ ਗੁਰਿਆਈ ਬਖਸ਼ੀ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਪੁੱਤਰਾਂ ਤੇ ਵੱਡੇ ਪੋਤਰੇ ਨੂੰ ਛੱਡ ਕੇ ਛੋਟੇ ਪੋਤਰੇ ਨੂੰ ਗੁਰਗੱਦੀ ਲਈ ਚੁਣਿਆ ਸੀ। ਇਸੇ ਤਰ੍ਹਾਂ ਹੀ ਗੁਰੂ-ਪਿਤਾ ਨੇ ਵੱਡੇ ਨੂੰ ਛੱਡ ਕੇ ਛੋਟੇ ਪੁੱਤਰ ਨੂੰ ਗੁਰਗੱਦੀ ਲਈ ਚੁਣਿਆ। ਇਹ ਗੱਲ ਤਾਂ ਕੋਈ ਸਿੱਖ ਵੀ ਨਹੀਂ ਜਰ ਸਕਦਾ ਕਿ ਗੁਰਬਾਣੀ ਦੀ ਤੁਕ ਹੀ ਬਦਲ ਦਿੱਤੀ ਜਾਵੇ। ਗੁਰਬਾਣੀ ਵਿਚ ਆਉਂਦਾ ਹੈ 'ਮਿੱਟੀ ਮੁਸਲਮਾਨ ਕੀ' ਨਾ ਕਿ 'ਮਿੱਟੀ ਬੇਈਮਾਨ ਕੀ'। ਇਸ ਵਿਚ ਕੋਈ ਵਧੀਕੀ ਜਾਂ ਧੱਕਾ ਨਹੀਂ, ਕੋਈ ਬੇਇਨਸਾਫ ਨਹੀਂ, ਰਾਮਰਾਇ ਦਾ ਦਾਹਵਾ ਝੂਠਾ ਹੈ।'

ਬਾਦਸ਼ਾਹ ਇਹ ਜਾਣ ਗਿਆ ਸੀ ਕਿ ਰਾਮਰਾਇ ਦਾ ਦਾਹਵਾ ਝੂਠਾ ਹੈ। ਫਿਰ ਵੀ ਉਸ ਨੇ ਰਾਜਾ ਜੈ ਸਿੰਘ ਨੂੰ ਬਾਲਾ ਪ੍ਰੀਤਮ ਦੀ ਕਰਾਮਾਤੀ ਸ਼ਕਤੀ ਦੀ ਪਰਖ ਕਰਨ ਲਿਆ ਕਿਹਾ। ਰਾਜਾ ਜੈ ਸਿੰਘ ਆਪਣੇ ਮਹਿਲਾਂ ਵਿਚ ਗੁਰੂ ਜੀ ਨੂੰ ਲੈ ਗਏ। ਗੁਰੂ ਜੀ ਕੀ ਦੇਖਦੇ ਹਨ ਕਿ ਸਾਰੀਆਂ ਇਸਤਰੀਆਂ ਨੇ ਇੱਕੋ ਜਿਹੇ ਵਸਤਰ ਪਾਏ ਹੋਏ ਸਨ। ਗੁਰੂ ਜੀ ਨੂੰ ਕਿਹਾ ਗਿਆ ਕਿ ਆਪ ਇਨ੍ਹਾਂ ਵਿੱਚੋਂ ਪਟਰਾਣੀ ਨੂੰ ਪਛਾਣੋ। ਗੁਰੂ ਜੀ ਨੇ ਵਾਰੀ-ਵਾਰੀ ਆਪਣੀ ਸੋਟੀ ਹਰੇਕ ਦੇ ਸਿਰ 'ਤੇ ਲਗਾਈ ਅਤੇ ਗਹੁ ਨਾਲ ਦੇਖਦੇ ਗਏ। ਅੰਤ ਗੁਰੂ ਜੀ ਨੇ ਪਟਰਾਣੀ ਦੀ ਪਛਾਣ ਕਰ ਲਈ।

ਔਰੰਗਜ਼ੇਬ ਨੇ ਕਿਹਾ ਕਿ ਸ੍ਰੀ ਗੁਰੂ ਹਰਿਰਾਇ ਜੀ ਨੇ ਗੁਰਗੱਦੀ ਦੀ ਠੀਕ ਚੋਣ ਕੀਤੀ ਹੈ। ਉਸ ਨੇ ਰਾਮਰਾਇ ਦੀ ਅਰਜ਼ੀ ਖਾਰਜ ਕਰ ਦਿੱਤੀ ਅਤੇ ਕਿਹਾ, 'ਹਕੂਮਤ ਕਿਸੇ ਨੂੰ ਗੁਰਿਆਈ ਨਹੀਂ ਦਿਵਾ ਸਕਦੀ। ਜੋ ਚੋਣ ਸਤਵੇਂ ਪਾਤਸ਼ਾਹ ਕਰ ਗਏ ਹਨ, ਉਸ ਨੂੰ ਬਦਲਣਾ ਸਾਡੇ ਵੱਸ ਦੀ ਗੱਲ ਨਹੀਂ।'

ਅਜੋਕੇ ਸਮਾਜ ਵਿਚ ਸਾਨੂੰ ਇਸ ਗੁਰਿਆਈ ਦਿਵਸ ਤੋਂ ਇਹ ਸਿੱਖਿਆ ਲੈਣੀ ਚਾਹੀਦੀ ਹੈ ਕਿ ਹਰ ਇਕ ਦੇ ਮਨ 'ਚ ਮਨੁੱਖੀ ਸੇਵਾ ਦੀ ਭਾਵਨਾ ਹੋਣੀ ਚਾਹੀਦੀ ਹੈ। ਗੁਰਬਾਣੀ ਤਾਂ ਮਨੁੱਖੀ ਕਦਰਾਂ-ਕੀਮਤਾਂ ਦਾ ਖਜ਼ਾਨਾ ਹੈ। ਸੋ ਸਾਨੂੰ ਸਭ ਨੂੰ ਗੁਰਬਾਣੀ ਦੇ ਅਨੁਕੂਲ ਹੀ ਆਪਣਾ ਜੀਵਨ ਢਾਲਣਾ ਚਾਹੀਦਾ ਹੈ। ■

# ਸੁਲਤਾਨ-ਉਲ-ਕੌਮ
# ਸ. ਜੱਸਾ ਸਿੰਘ ਆਹਲੂਵਾਲੀਆ: ਇਕ ਅਦੁੱਤੀ ਸ਼ਖ਼ਸੀਅਤ

*-ਸ. ਮਹਿੰਦਰ ਸਿੰਘ (ਆਹਲੂਵਾਲੀਆ)**

ਸਿੱਖ ਇਤਿਹਾਸ ਦੇ ਮਹਾਨ ਨਾਇਕ ਸਰਦਾਰ ਜੱਸਾ ਸਿੰਘ ਦਾ ਜਨਮ ੩ ਮਈ ੧੭੧੮ ਈ. ਨੂੰ ਸਰਦਾਰ ਬਦਰ ਸਿੰਘ ਦੇ ਘਰ ਪਿੰਡ ਆਹਲੂ, ਜ਼ਿਲ੍ਹਾ ਲਾਹੌਰ ਵਿਖੇ ਹੋਇਆ। ਸ. ਜੱਸਾ ਸਿੰਘ ਅਜੇ ਚਾਰ ਕੁ ਸਾਲ ਦੇ ਹੀ ਸਨ, ਜਦੋਂ ਇਨ੍ਹਾਂ ਦੇ ਪਿਤਾ ਜੀ ਅਕਾਲ ਚਲਾਣਾ ਕਰ ਗਏ। ਸ. ਜੱਸਾ ਸਿੰਘ ਦੇ ਮਾਤਾ ਜੀ ਇਨ੍ਹਾਂ ਨੂੰ ਮਾਤਾ ਸੁੰਦਰੀ ਜੀ ਕੋਲ ਦਿੱਲੀ ਲੈ ਗਏ। ਇਨ੍ਹਾਂ ਦੇ ਰਸ-ਭਿੰਨੇ ਕੀਰਤਨ ਅਤੇ ਸੇਵਾ ਤੋਂ ਪ੍ਰਭਾਵਿਤ ਹੋ ਕੇ ਮਾਤਾ ਸੁੰਦਰੀ ਜੀ ਨੇ ਸ. ਜੱਸਾ ਸਿੰਘ ਨੂੰ ਆਪਣੇ ਪਾਸ ਹੀ ਰੱਖ ਲਿਆ। ਸ. ਜੱਸਾ ਸਿੰਘ ਲਗਭਗ ਸੱਤ ਸਾਲ ਦਿੱਲੀ ਰਹੇ। ਉਥੇ ਆਪ ਜੀ ਨੇ ਪੜ੍ਹਾਈ-ਲਿਖਾਈ ਫ਼ਾਰਸੀ, ਗਣਿਤ ਅਤੇ ਧਾਰਮਿਕ ਸਿੱਖਿਆ ਪ੍ਰਾਪਤ ਕੀਤੀ। ਮਾਤਾ ਸੁੰਦਰੀ ਜੀ ਨੇ ਇਨ੍ਹਾਂ ਵਿਚ ਕੌਮ ਦਾ ਭਵਿੱਖ ਵੇਖਿਆ। ਉਸ ਤੋਂ ਬਾਅਦ ਸ. ਜੱਸਾ ਸਿੰਘ ਪੰਜਾਬ ਆ ਗਏ।

ਆਪਣੇ ਮਾਮਾ ਸ. ਬਾਘ ਸਿੰਘ ਰਾਹੀਂ ਆਪ ਨਵਾਬ ਕਪੂਰ ਸਿੰਘ ਦੇ ਸੰਪਰਕ ਵਿਚ ਆ ਗਏ, ਜੋ ਉਸ ਸਮੇਂ ਉਹ ਪੰਥ ਦੀ ਮਹਾਨ ਸ਼ਖ਼ਸੀਅਤ ਸਨ। ਉਹ ਅਤਿ ਦਰਜੇ ਦੇ ਦਲੇਰ, ਸੂਰਬੀਰ ਅਤੇ ਕਹਿਣੀ ਤੇ ਕਰਨੀ ਦੇ ਪੱਕੇ ਸਨ।

ਨਵਾਬ ਕਪੂਰ ਸਿੰਘ ਨੇ ਤੱਕ ਲਿਆ ਸੀ ਕਿ ਸ. ਜੱਸਾ ਸਿੰਘ ਵਿਚ ਜ਼ਿੰਮੇਵਾਰੀ ਦਾ ਅਹਿਸਾਸ ਹੈ ਅਤੇ ਗੁਣਾਂ ਦੀ ਗੁਥਲੀ ਹਨ। ਨਵਾਬ ਕਪੂਰ ਸਿੰਘ ਨੇ ਸ. ਜੱਸਾ ਸਿੰਘ ਨੂੰ ਧਰਮ-ਪੁੱਤਰ ਬਣਾ ਲਿਆ ਅਤੇ ਘੋੜਸਵਾਰੀ, ਤੀਰ-ਅੰਦਾਜ਼ੀ, ਸ਼ਸਤਰ ਵਿੱਦਿਆ ਵਿਚ ਪਰਪੱਕ ਬਣਾ ਦਿੱਤਾ। ਸ. ਜੱਸਾ ਸਿੰਘ ਨੇ ਨਵਾਬ ਕਪੂਰ ਸਿੰਘ ਜੀ ਦਾ ਹਰ ਹੁਕਮ ਮੰਨਿਆ ਅਤੇ ਹਰ ਤਰ੍ਹਾਂ ਸੇਵਾ ਕੀਤੀ। ਫਿਰ ਆਪ ਉਨ੍ਹਾਂ ਨਾਲ ਲੜਾਈਆਂ ਵਿਚ ਵੀ ਜਾਣ ਲੱਗ ਪਏ।

ਉਸ ਵੇਲੇ ਦੀ ਹਕੂਮਤ ਸਿੱਖਾਂ ਉੱਪਰ ਬਹੁਤ ਜ਼ੁਲਮ ਢਾਹ ਰਹੀ ਸੀ। ਜ਼ਾਲਮਾਂ ਦੇ ਜ਼ੁਲਮਾਂ ਨੂੰ ਸਦਾ ਲਈ ਖ਼ਤਮ ਕਰਨ ਦਾ ਕੌਮ ਵਿਚ ਬਹੁਤ ਰੋਹ ਸੀ। ਸਿੱਖਾਂ ਨੇ ਛੋਟੇ-ਛੋਟੇ ਜਥਿਆਂ ਵਿਚ ਗੁਰੀਲਾ ਰਣਨੀਤੀ ਅਪਣਾਈ। ਪਰੰਤੂ ਜਥਿਆਂ ਦਾ ਕੋਈ ਸਾਂਝਾ ਨੇਤਾ ਨਹੀਂ ਸੀ। ੧੭੩੩-੩੪ ਈਸਵੀ ਵਿਚ ਸਾਰੇ ਖਿੰਡੇ-ਪੁੰਡੇ ਜਥਿਆਂ ਨੇ ਇਕੱਠੇ ਹੋ ਕੇ ਸ. ਕਪੂਰ ਸਿੰਘ ਨੂੰ ਸਾਂਝਾ ਨੇਤਾ ਚੁਣ ਲਿਆ। ਪੰਜਾਬ ਵਿਚ

*# 46 AUTUMN BLVD, BRAMPTON, ON. CANADA-L67 2W2. Ph. 905-488-9741*

ਰਾਜਨੀਤਿਕ ਪ੍ਰਸਥਿਤੀਆਂ ਬਦਲ ਰਹੀਆਂ ਸਨ। ਰਾਜਨੀਤੀ ਵਿਚ ਕੌਮ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਸਥਾਪਿਤ ਕਰਨ ਲਈ ਪਹਿਲਾਂ ੧੭੪੬ ਈ. ਅਤੇ ਫੇਰ ੨੯ ਮਾਰਚ ੧੭੪੮ ਈ. ਨੂੰ ਸਾਰੇ ਜਥਿਆਂ ਦੀ ਸਾਂਝੀ ਮੀਟਿੰਗ ਹੋਈ। ਉਸ ਸਮੇਂ ਸਿੱਖ ੬੫ ਜਥਿਆਂ ਵਿਚ ਵੰਡੇ ਹੋਏ ਸਨ। ੨੯ ਮਾਰਚ ੧੭੪੮ ਈ. ਦੇ ਦਿਨ ਸਮੁੱਚੀ ਕੌਮ ਦੀਆਂ ੧੧ ਮਿਸਲਾਂ ਬਣਾਈਆਂ ਗਈਆਂ। ਸ. ਜੱਸਾ ਸਿੰਘ ਆਹਲੂਵਾਲੀਆ ਮਿਸਲ ਦੇ ਮੁਖੀ ਅਤੇ ਨਾਲ ਹੀ ਸਾਰੀਆਂ ਮਿਸਲਾਂ ਦੇ ਨੇਤਾ ਬਣੇ। ਮਿਸਲਾਂ ਦੇ ਸਮੂਹ ਨੂੰ ਦਲ ਖਾਲਸਾ ਕਿਹਾ ਜਾਣ ਲੱਗਾ।

੧੭੪੬ ਈ. ਦੇ ਸ਼ੁਰੂ ਵਿਚ ਸਿੱਖ ਜਥਿਆਂ ਅਤੇ ਸਰਕਾਰੀ ਫੌਜ ਦੀ ਝੜਪ ਹੋ ਗਈ। ਲਾਹੌਰ ਦੇ ਦੀਵਾਨ ਲੱਖਪਤ ਰਾਏ ਦਾ ਭਰਾ ਜਸਪਤ ਰਾਏ ਝੜਪ ਵਿਚ ਮਾਰਿਆ ਗਿਆ। ਲਖਪਤ ਰਾਏ ਨੇ ਬਦਲਾ ਲੈਣ ਲਈ ਲਾਹੌਰ ਅਤੇ ਕਾਹਨੂੰਵਾਨ ਵਿਚ ਘਿਰੇ ਹਜ਼ਾਰਾਂ ਸਿੱਖਾਂ ਨੂੰ ਸ਼ਹੀਦ ਕਰ ਦਿੱਤਾ। ਇਸ ਲੜਾਈ ਵਿਚ ਨਵਾਬ ਕਪੂਰ ਸਿੰਘ ਅਤੇ ਸ. ਜੱਸਾ ਸਿੰਘ ਨੇ ਬਹੁਤ ਸੂਰਬੀਰਤਾ ਦਿਖਾਈ। ਇਸ ਕਤਲੇਆਮ ਨੂੰ ਛੋਟਾ ਘੱਲੂਘਾਰਾ ਕਿਹਾ ਜਾਂਦਾ ਹੈ।

੧੭੪੯ ਈ. ਵਿਚ ਦਲ ਖਾਲਸਾ ਨੇ ਦੀਵਾਨ ਕੌੜਾ ਮੱਲ ਨੂੰ ਮੁਲਤਾਨ ਦਾ ਸੂਬੇਦਾਰ ਬਣਨ ਵਿਚ ਫੌਜੀ ਸਹਾਇਤਾ ਦਿੱਤੀ। ਸ. ਜੱਸਾ ਸਿੰਘ ਆਹਲੂਵਾਲੀਆ ਨੇ ਇਸ ਸਹਾਇਤਾ ਦੇ ਬਦਲੇ ਦੀਵਾਨ ਕੌੜਾ ਮੱਲ ਤੋਂ ਗੁਰਦੁਆਰਾ ਬਾਲ ਲੀਲ੍ਹਾ ਨਨਕਾਣਾ ਸਾਹਿਬ ਵਿਖੇ ਬਣਵਾਇਆ ਅਤੇ ਬਹੁਤ ਸਾਰੇ ਗੁਰਦੁਆਰਾ ਸਾਹਿਬਾਨ ਦੀ ਮੁਰੰਮਤ ਕਰਵਾਈ।

੧੭੬੧ ਈ. ਵਿਚ ਅਬਦਾਲੀ ਨੇ ਪਾਣੀਪਤ ਵਿਖੇ ਮਰਹੱਟਿਆਂ ਨੂੰ ਹਰਾਇਆ। ਅਬਦਾਲੀ ਮਰਹੱਟਿਆਂ ਦਾ ਸਾਰਾ ਮਾਲ-ਧਨ ਅਤੇ ੨੨੦੦ ਔਰਤਾਂ ਨੂੰ ਬੰਦੀ ਬਣਾ ਕੇ ਆਪਣੇ ਨਾਲ ਲਿਜਾ ਰਿਹਾ ਸੀ। ਸ. ਜੱਸਾ ਸਿੰਘ ਆਹਲੂਵਾਲੀਆ ਨੇ ਦਲ ਖਾਲਸਾ ਦੀ ਅਗਵਾਈ ਕਰਕੇ ਇਨ੍ਹਾਂ ਬੰਦੀ ਔਰਤਾਂ ਨੂੰ ਅਜ਼ਾਦ ਕਰਵਾਇਆ ਅਤੇ ਘਰੋਂ-ਘਰੀਂ ਪਹੁੰਚਾਇਆ।

੧੭੬੧ ਈ. ਵਿਚ ਦਲ ਖਾਲਸਾ ਨੇ ਲਾਹੌਰ ਸ਼ਹਿਰ ਉੱਤੇ ਘੇਰਾ ਪਾ ਲਿਆ। ਲਾਹੌਰ ਦਾ ਮੁਖੀ ਉਬੇਦ ਖਾਂ ਕਿਲ੍ਹੇ ਵਿਚ ਹੀ ਲੁਕਿਆ ਰਿਹਾ। ਦਲ ਖਾਲਸਾ ਨੇ ਲਾਹੌਰ ਉੱਤੇ ਕਬਜ਼ਾ ਕਰ ਲਿਆ। ਇਹ ਦਲ ਖਾਲਸਾ ਦੀ ਪਹਿਲੀ ਇਤਿਹਾਸਕ ਜਿੱਤ ਸੀ। ਕੌਮ ਨੇ ਸ. ਜੱਸਾ ਸਿੰਘ ਆਹਲੂਵਾਲੀਆ ਨੂੰ 'ਸੁਲਤਾਨ-ਉਲ-ਕੌਮ' ਦੇ ਖਿਤਾਬ ਨਾਲ ਨਿਵਾਜਿਆ। ਲਾਹੌਰ ਦੀ ਜਿੱਤ ਦੀ ਖੁਸ਼ੀ ਵਿਚ ਨਵਾਂ ਸਿੱਕਾ ਜਾਰੀ ਕੀਤਾ।

੧੭੬੨ ਈ. ਵਿਚ ਅਬਦਾਲੀ ਨੇ ਛੇਵਾਂ ਹਮਲਾ ਸਿਰਫ਼ ਸਿੱਖਾਂ ਨੂੰ ਖ਼ਤਮ ਕਰਨ ਲਈ ਕੀਤਾ। ਮਲੇਰਕੋਟਲਾ ਨੇੜੇ ਕੁੱਪ ਪਿੰਡ ਦੇ ਅਸਥਾਨ ਕੋਲ ਦਲ ਖਾਲਸਾ ਅਤੇ ਅਬਦਾਲੀ ਦੀ ਫੌਜ ਵਿਚਕਾਰ ਘਮਸਾਨ ਦਾ ਯੁੱਧ ਹੋਇਆ। ਇਸ ਯੁੱਧ ਵਿਚ

੨੫੦੦੦-੩੦੦੦੦ ਸਿੱਖ ਸ਼ਹੀਦ ਹੋਏ। ਸ. ਜੱਸਾ ਸਿੰਘ ਆਹਲੂਵਾਲੀਆ ਨੂੰ ਇਸ ਯੁੱਧ ਵਿਚ ੨੨ ਫੱਟ ਲੱਗੇ। ਇਸ ਕਤਲੇਆਮ ਨੂੰ ਵੱਡਾ ਘੱਲੂਘਾਰਾ ਕਹਿੰਦੇ ਹਨ।

੧੭੬੪ ਈ. ਨੂੰ ਦਲ ਖਾਲਸਾ ਨੇ ਸਰਹਿੰਦ ਉੱਪਰ ਹਮਲਾ ਕੀਤਾ। ਯੁੱਧ ਵਿਚ ਸਰਹਿੰਦ ਦਾ ਗਵਰਨਰ ਜ਼ਾਲਮ ਖਾਂ ਮਾਰਿਆ ਗਿਆ। ਸਰਹਿੰਦ ਦੀ ਜਿੱਤ ਵਿੱਚੋਂ ਸ. ਜੱਸਾ ਸਿੰਘ ਆਹਲੂਵਾਲੀਆ ਦੇ ਹਿੱਸੇ ੯ ਲੱਖ ਰੁਪਏ ਆਏ, ਜੋ ਸਾਰੇ ਉਨ੍ਹਾਂ ਨੇ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਲਈ ਦੇ ਦਿੱਤੇ। ਛੋਟੇ ਸਾਹਿਬਜ਼ਾਦਿਆਂ ਦੀ ਮਿੱਠੀ ਯਾਦ ਵਿਚ ਗੁਰਦੁਆਰਾ ਫਤਹਿਗੜ੍ਹ ਸਾਹਿਬ ਬਣਵਾਇਆ। ੧੭੬੫-੬੬ ਈ. ਵਿਚ ਅਧੂਰੇ ਪਏ ਸ੍ਰੀ ਦਰਬਾਰ ਸਾਹਿਬ ਦੀ ਕਾਰ ਸੇਵਾ ਸ. ਜੱਸਾ ਸਿੰਘ ਆਹਲੂਵਾਲੀਆ ਦੀ ਦੇਖ-ਰੇਖ ਵਿਚ ਹੋਈ।

ਅਬਦਾਲੀ ਅੰਮ੍ਰਿਤਸਰ ਦੀ ਮੁਹਿੰਮ ਸਮੇਂ ਸ੍ਰੀ ਦਰਬਾਰ ਸਾਹਿਬ ਨੂੰ ਤੋਪਾਂ ਨਾਲ ਉਡਾਉਣਾ ਚਾਹੁੰਦਾ ਸੀ। ਉਸ ਸਮੇਂ ਨੌਸ਼ਹਿਰਾ ਪੰਨੂਆਂ ਦੇ ਚੌਧਰੀ ਸਾਹਿਬ ਰਾਏ ਨੇ ੩ ਲੱਖ ਰੁਪਏ ਦੇ ਕੇ ਅਬਦਾਲੀ ਤੋਂ ਸ੍ਰੀ ਦਰਬਾਰ ਸਾਹਿਬ ਗਹਿਣੇ ਕਰ ਲਿਆ ਅਤੇ ਇਹ ਫੈਸਲਾ ਹੋਇਆ ਕਿ ਜਿੰਨੀ ਦੇਰ ਦਲ ਖਾਲਸਾ ੩ ਲੱਖ ਰੁਪਏ ਨਹੀਂ ਮੋੜਦਾ, ਉਤਨੀ ਦੇਰ ਸ੍ਰੀ ਦਰਬਾਰ ਸਾਹਿਬ ਦਾ ਚੜ੍ਹਾਵਾ ਚੌਧਰੀ ਦਾ ਹੋਵੇਗਾ। ਸ. ਜੱਸਾ ਸਿੰਘ ਆਹਲੂਵਾਲੀਆ ਨੇ ਚੌਧਰੀ ਦੀ ਰਕਮ ਉਤਾਰ ਕੇ ਸ੍ਰੀ ਦਰਬਾਰ ਸਾਹਿਬ ਸਿੱਖ ਕੌਮ ਦੇ ਹਵਾਲੇ ਕੀਤਾ।

੧੭੭੭ ਈ. ਨੂੰ ਸ. ਜੱਸਾ ਸਿੰਘ ਆਹਲੂਵਾਲੀਆ ਨੇ ਕਪੂਰਥਲੇ ਉੱਪਰ ਹਮਲਾ ਕਰਨ ਉਪਰੰਤ ਕਬਜ਼ਾ ਕਰ ਲਿਆ ਅਤੇ ਆਪਣੀ ਰਾਜਧਾਨੀ ਬਣਾਇਆ।

ਧੀਰ ਮੱਲੀਏ ਪੰਥ ਵਿੱਚੋਂ ਛੇਕੇ ਹੋਏ ਸਨ। ਸ. ਗੁਲਾਬ ਸਿੰਘ ਸੋਢੀ ਦੀ ਬੇਨਤੀ ਉੱਪਰ ਦਲ ਖਾਲਸਾ ਦੀਆਂ ਸ਼ਰਤਾਂ ਅਨੁਸਾਰ ਧੀਰ ਮੱਲੀਏ ਮੁੜ ਸਿੱਖ ਜਗਤ ਦਾ ਅੰਗ ਬਣ ਗਏ। ਇਹ ਫੈਸਲਾ ਸ. ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਵਿਚ ਲਿਆ ਗਿਆ।

ਪੰਥ ਦੇ ਦੋ ਮਹਾਨ ਜਰਨੈਲ ਸ. ਜੱਸਾ ਸਿੰਘ ਆਹਲੂਵਾਲੀਆ ਅਤੇ ਸ. ਬਘੇਲ ਸਿੰਘ ਦੀ ਕਮਾਨ ਹੇਠ ਸਿੱਖਾਂ ਨੇ ਮਾਰਚ ੧੭੮੩ ਈ. ਵਿਚ ਦਿੱਲੀ ਪਹੁੰਚ ਕੇ ਛਾਉਣੀ ਪਾਈ। ਇਸ ਜਗ੍ਹਾ ਨੂੰ ਹੁਣ ਤੀਸ ਹਜ਼ਾਰੀ ਕੋਰਟ ਕਿਹਾ ਜਾਂਦਾ ਹੈ। ਉਸ ਸਮੇਂ ਦਿੱਲੀ ਵਿਚ ਸ਼ਾਹ ਆਲਮ ਦੂਜਾ ਹੁਕਮਰਾਨ ਸੀ। ੧੧ ਮਾਰਚ ੧੭੮੩ ਨੂੰ ਲਾਲ ਕਿਲ੍ਹੇ ਉੱਪਰ ਕਬਜ਼ਾ ਕਰ ਲਿਆ ਗਿਆ। ਸ. ਬਘੇਲ ਸਿੰਘ ਨੇ ਲਾਲ ਕਿਲ੍ਹੇ ਉੱਪਰ ਕੇਸਰੀ ਨਿਸ਼ਾਨ ਲਹਿਰਾਇਆ ਅਤੇ ਦੀਵਾਨੇ-ਆਮ ਵਿਚ ਸ. ਜੱਸਾ ਸਿੰਘ ਆਹਲੂਵਾਲੀਆ ਨੂੰ ਬਾਦਸ਼ਾਹ ਐਲਾਨ ਕੀਤਾ ਗਿਆ। ਪਰੰਤੂ ਸ. ਜੱਸਾ ਸਿੰਘ ਰਾਮਗੜ੍ਹੀਆ ਦੀ ਵਿਰੋਧਤਾ ਕਾਰਨ ਸ. ਜੱਸਾ ਸਿੰਘ ਆਹਲੂਵਾਲੀਆ ਨੇ ਤਖ਼ਤ ਛੱਡ ਦਿੱਤਾ ਕਿਉਂਕਿ

ਆਪ ਨਿੱਜ ਤੋਂ ਉੱਪਰ ਸਨ ਅਤੇ ਆਪਸੀ ਲੜਾਈ ਦੇ ਹੱਕ ਵਿਚ ਨਹੀਂ ਸਨ।

ਸ. ਜੱਸਾ ਸਿੰਘ ਆਹਲੂਵਾਲੀਆ ਨੇ ਆਪਣੀ ਅਖੀਰਲੀ ਉਮਰ ਵਿਚ ਮੁਹਿੰਮਾਂ ਵਿਚ ਜਾਣਾ ਘੱਟ ਕਰ ਦਿੱਤਾ। ਆਪਣੇ ਇਲਾਕੇ ਦਾ ਪ੍ਰਬੰਧ ਸ. ਭਾਗ ਸਿੰਘ ਦੇ ਸਪੁਰਦ ਕਰਕੇ ਜ਼ਿਆਦਾ ਸਮਾਂ ਸ੍ਰੀ ਦਰਬਾਰ ਸਾਹਿਬ ਵਿਚ ਗੁਜ਼ਾਰਦੇ। ਅੰਤ ੨੦ ਅਕਤੂਬਰ ੧੭੮੩ ਨੂੰ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦਾ ਅੰਤਮ ਸਸਕਾਰ ਬਾਬਾ ਅਟੱਲ ਵਿਖੇ ਕੀਤਾ ਗਿਆ।

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਸਿੱਖਾਂ ਲਈ ਘੋਰ ਅੱਤਿਆਚਾਰ ਦਾ ਸਮਾਂ ਸੀ। ਸਿੱਖ ਨਗਰਾਂ ਨੂੰ ਛੱਡ ਕੇ ਜੰਗਲਾਂ ਅਤੇ ਮਾਰੂਥਲਾਂ ਵਿਚ ਰਹਿਣ ਲਈ ਮਜਬੂਰ ਹੋ ਗਏ। ਇਸ ਸਮੇਂ ਵਿਚ ਸਿੰਘਾਂ-ਸਿੰਘਣੀਆਂ ਨੇ ਸੀਸ ਦਿੱਤੇ, ਬੰਦ-ਬੰਦ ਕਟਵਾਏ, ਆਰਿਆਂ ਨਾਲ ਚੀਰੇ ਗਏ, ਚਰਖੜੀਆਂ ਉੱਪਰ ਚੜ੍ਹਾਏ ਗਏ ਅਤੇ ਸਿੱਖਾਂ ਦੇ ਸਿਰਾਂ ਦਾ ਮੁੱਲ ਪਿਆ। ਇਸ ਘੋਰ ਸਮੇਂ ਵਿਚ ਸ. ਜੱਸਾ ਸਿੰਘ ਆਹਲੂਵਾਲੀਆ ਸਭ ਤੋਂ ਮਹਾਨ ਨਾਇਕ ਹੋ ਕੇ ਉਭਰੇ। ਆਪ ਜੀ ਨੇ ਬਹਾਦਰੀ, ਨਿਡਰਤਾ, ਅਡੋਲਤਾ ਅਤੇ ਸਿਦਕ ਦਾ ਇਤਿਹਾਸ ਰਚਿਆ। ਆਪ ਜੀ ਨੇ ਆਪਣੇ ਆਪ ਨੂੰ ਖੱਬੀ ਖਾਂ ਅਖਵਾਉਣ ਵਾਲੇ ਨਾਦਰ ਸ਼ਾਹ, ਮੀਰ ਮਨੂੰ, ਜ਼ਕਰੀਆ ਖਾਨ, ਅਦੀਨਾ ਬੇਗ, ਸਲਾਬਤ ਖਾਂ ਵਰਗਿਆਂ ਦੇ ਦੰਦ ਖੱਟੇ ਕੀਤੇ। ਉਸ ਸਮੇਂ ਏਸ਼ੀਆ ਦਾ ਸਭ ਤੋਂ ਵੱਡਾ ਧਾੜਵੀ ਅਤੇ ਨਾਪਾਕ ਲੁਟੇਰਾ ਅਹਿਮਦ ਸ਼ਾਹ ਅਬਦਾਲੀ ਸੀ, ਜਿਸ ਨੇ ਭਾਰਤ ਉੱਤੇ ਦਸ ਹਮਲੇ ਕੀਤੇ, ਦਿੱਲੀ ਹਰਾਇਆ, ਮਰਾਠਾ ਸ਼ਕਤੀ ਦਾ ਵਿਨਾਸ਼ ਕੀਤਾ। ਕੌਮ ਦੇ ਸ਼ੇਰ ਸ. ਜੱਸਾ ਸਿੰਘ ਆਹਲੂਵਾਲੀਆ ਨੇ ਇਸ ਦਰਿੰਦੇ ਨੂੰ ਭਾਜੜਾਂ ਪਾਈਆਂ। ਆਪ ਜੀ ਨੇ ੪੦ ਸਾਲ ਕੌਮ ਦੀ ਨਿੱਜ ਤੋਂ ਉੱਪਰ ਹੋ ਕੇ ਸੇਵਾ ਕੀਤੀ ਅਤੇ ਬਿਖੜੇ ਸਮੇਂ ਵਿਚ ਕੌਮ ਦੀ ਅਗਵਾਈ ਕੀਤੀ। ਆਪ ਜੀ ਦੀ ਤੇਗ਼ ਨੇ ਦਿੱਲੀ ਝੁਕਾਈ, ਕਾਬਲ ਨਿਵਾਇਆ ਅਤੇ ਪੰਜਾਬ ਦਾ ਰਾਜ ਪੰਜਾਬ ਦੇ ਵਾਰਸਾਂ ਦੇ ਸਪੁਰਦ ਕੀਤਾ। ਸਿੱਖ ਮਿਸਲਾਂ ਨੇ ਉੱਤਰ ਵਿਚ ਕਾਂਗੜਾ, ਦੱਖਣ ਵਿਚ ਮੁਲਤਾਨ, ਪੂਰਬ ਵਿਚ ਸਹਾਰਨਪੁਰ ਅਤੇ ਪੱਛਮ ਵਿਚ ਅਟਕ ਤਕ ਹਕੂਮਤ ਕੀਤੀ। ਆਪ ਜੀ ਨੂੰ ਸਮੁੱਚੀ ਕੌਮ ਨੇ ਪਿਆਰ ਅਤੇ ਸਤਿਕਾਰ ਦਿੱਤਾ। ਪਟਿਆਲਾ ਅਤੇ ਜੀਂਦ ਦੇ ਮਹਾਰਾਜੇ, ਜੰਮੂ, ਕਾਂਗੜਾ, ਬਿਲਾਸਪੁਰ, ਨਾਲਾਗੜ੍ਹ ਦੇ ਸੂਬੇਦਾਰ, ਕੁੰਜਪੁਰ ਅਤੇ ਮਲੇਰਕੋਟਲਾ ਦੇ ਨਵਾਬ ਆਪ ਜੀ ਦੀ ਸ਼ਖ਼ਸੀਅਤ ਦੀ ਦਾਦ ਦਿੰਦੇ ਸਨ। ਭਾਰਤ ਸਰਕਾਰ ਨੇ ੧੯੮੫ ਈ. ਵਿਚ ਇਸ ਮਹਾਨ ਯੋਧੇ ਦੀ ਯਾਦ ਨੂੰ ਸਮਰਪਿਤ ਡਾਕ ਟਿਕਟ ਜਾਰੀ ਕੀਤਾ। ਇੰਡੀਅਨ ਨੈਸ਼ਨਲ ਟਰੱਸਟ ਫਾਰ ਆਰਟ ਐਂਡ ਕਲਚਰ ਹੈਰੀਟੇਜ ਉਨ੍ਹਾਂ ਦੀ ਯਾਦਗਾਰ ਅਤੇ ਕਿਲ੍ਹੇ ਦੀ ਸੰਭਾਲ ਲਈ ਅੱਗੇ ਆਏ ਹਨ।

■

# ਅੰਗਰੇਜ਼ਾਂ ਤੋਂ ਅਜ਼ਾਦੀ ਦੀ ਪਹਿਲੀ ਜੰਗ

*-ਡਾ. ਕਿਰਪਾਲ ਸਿੰਘ**

੧੦ ਮਈ ੨੦੦੭ ਪਾਰਲੀਮੈਂਟ ਵਿਚ ਭਾਰਤ ਦੇ ਪ੍ਰਧਾਨ ਮੰਤਰੀ ਅਤੇ ਹੋਰ ਅਹੁਦੇਦਾਰਾਂ ਨੇ ਮਿਲ ਕੇ ੧੮੫੭ ਈ. ਦੇ ਗ਼ਦਰ ਦੀ ਡੇਢ ਸੌ ਸਾਲਾ ਬਰਸੀ ਮਨਾਈ। ਇਸ ਸਮੇਂ ਪਾਰਲੀਮੈਂਟ ਦੇ ਡਿਪਟੀ ਸਪੀਕਰ ਸ. ਚਰਨਜੀਤ ਸਿੰਘ (ਅਟਵਾਲ) ਤੇ ਹੋਰ ਕੁਝ ਮੈਂਬਰਾਂ ਨੇ ਪਾਰਲੀਮੈਂਟ ਵਿਚ ਦੱਸਿਆ ਕਿ ਭਾਰਤ ਦੀ ਅੰਗਰੇਜ਼ਾਂ ਤੋਂ ਅਜ਼ਾਦੀ ਦੀ ਪਹਿਲੀ ਜੰਗ, ਪਹਿਲੀ ਪੰਜਾਬ ਦੀ ਜੰਗ ਸੀ ਪਰ ਉਹ ਇਸ ਦਾ ਵਿਸਥਾਰ ਨਹੀਂ ਕਰ ਸਕੇ ਕਿ ਇਹ ਕਿਵੇਂ ਅਜ਼ਾਦੀ ਦੀ ਪਹਿਲੀ ਜੰਗ ਹੈ। ਇਸ ਲੇਖ ਦਾ ਮਨੋਰਥ ਇਸ ਗੱਲ ਨੂੰ ਸਪਸ਼ਟ ਕਰਨਾ ਹੈ।

ਪੰਜਾਬ ਦੀ ਜੰਗ ਨੂੰ ਅੰਗਰੇਜ਼ਾਂ ਨੇ ਗ਼ਲਤ ਨਾਮ ਦੇ ਕੇ ਪਹਿਲੀ ਅੰਗਰੇਜ਼ਾਂ-ਸਿੱਖਾਂ ਦੀ ਲੜਾਈ ਕਿਹਾ ਹੈ। ਇਸ ਜੰਗ ਨੂੰ ਇਸ ਲਈ ਭਾਰਤ ਦੀ ਅੰਗਰੇਜ਼ਾਂ ਤੋਂ ਅਜ਼ਾਦੀ ਦੀ ਪਹਿਲੀ ਜੰਗ ਕਹਿ ਸਕਦੇ ਹਾਂ। ਕਿਉਂਕਿ ਇਸ ਜੰਗ ਵਿਚ ਪਹਿਲੀ ਵਾਰ ਹਿੰਦੁਸਤਾਨੀਆਂ ਨੇ ਅੰਗਰੇਜ਼ਾਂ ਦਾ ਡੱਟ ਕੇ ਮੁਕਾਬਲਾ ਕੀਤਾ ਸੀ ਤੇ ਏਸ਼ੀਆ ਵਿਚ ਇਹ ਪਹਿਲੀ ਜੰਗ ਸੀ ਜਿਸ ਵਿਚ ਅੰਗਰੇਜ਼ਾਂ ਦੀ ਹਾਰ ਹੁੰਦੀ ਹੈ। ਤੇਜਾ ਸਿੰਘ, ਲਾਲ ਸਿੰਘ ਦੀ ਗ਼ਦਾਰੀ ਕਰਕੇ ਅੰਗਰੇਜ਼ ਬਚ ਗਏ ਸਨ। ਇਸ ਲੜਾਈ ਨੇ ਸਾਬਤ ਕਰ ਦਿੱਤਾ ਕਿ ਅੰਗਰੇਜ਼ੀ ਫੌਜ ਅਜਿੱਤ ਨਹੀਂ, ਹਿੰਦੁਸਤਾਨੀ ਫੌਜਾਂ ਵੀ ਇਨ੍ਹਾਂ ਨੂੰ ਹਰਾ ਸਕਦੀਆਂ ਹਨ। ਇਹ ਗੱਲ ਹਿੰਦੁਸਤਾਨੀ ਫੌਜ ਵਾਸਤੇ ਬੜੀ ਉਤਸ਼ਾਹਜਨਕ ਸੀ। ਇਸ ਜੰਗ ਤੋਂ ਉਤਸ਼ਾਹਤ ਹੋ ਕੇ ਹਿੰਦੁਸਤਾਨੀ ਸਿਪਾਹੀ ੧੮੫੭ ਈ. ਦੇ ਗ਼ਦਰ ਵਿਚ ਅੰਗਰੇਜ਼ਾਂ ਦੇ ਵਿਰੁੱਧ ਉਠੇ। ਇਸ ਜੰਗ ਤੋਂ ਪਹਿਲਾਂ ਹਿੰਦੁਸਤਾਨੀਆਂ ਵਿਚ ਆਪਣੀ ਹੀਣਤਾ ਦੇ ਅਨੁਭਵ ਕਰਕੇ ਅੰਗਰੇਜ਼ਾਂ ਦੇ ਵਿਰੁੱਧ ਲੜਨ ਦੀ ਸਮਰੱਥਾ ਨਹੀਂ ਸੀ। ਇਹ ਅਸਲ ਵਿਚ ਭਾਰਤ ਦੇ ਇੱਕੋ ਅਜ਼ਾਦ ਇਲਾਕੇ ਸਾਰੇ ਪੰਜਾਬ ਦੀ ਅੰਗਰੇਜ਼ਾਂ ਦੇ ਵਿਰੁੱਧ ਲੜਾਈ ਸੀ, ਇਹ ਅਜ਼ਾਦੀ ਲਈ ਕੌਮੀ ਲੜਾਈ ਸੀ। ਕੇਵਲ ਸਿੱਖਾਂ ਤੇ ਅੰਗਰੇਜ਼ਾਂ ਦੀ ਲੜਾਈ ਨਹੀਂ। ਇਸ ਵਿਚ ਪੰਜਾਬ ਦੇ ਸਿੱਖ, ਮੁਸਲਮਾਨ ਤੇ ਹਿੰਦੂ ਸਾਰੇ ਪੰਜਾਬੀ ਸ਼ਾਮਲ ਸਨ ਕਿਉਂਕਿ ਮਹਾਰਾਜਾ ਰਣਜੀਤ ਸਿੰਘ ਦੀ ਸੰਗਠਿਤ ਕੀਤੀ ਫੌਜ ਵਿਚ ਸਾਰੇ ਪੰਜਾਬੀ ਸਨ ਤੇ ਖਾਸ ਕਰਕੇ ਪੰਜਾਬੀ ਮੁਸਲਮਾਨਾਂ ਦੇ ਅਧੀਨ ਲਾਹੌਰ ਦਰਬਾਰ ਦਾ ਤੋਪਖਾਨਾ ਸੀ। ਪੰਜਾਬੀ ਮੁਸਲਮਾਨਾਂ ਦਾ ਇਸ ਵਿਚ ਵਧੇਰੇ ਸ਼ਾਮਲ ਹੋਣਾ ਸ਼ਾਹ ਮੁਹੰਮਦ ਨੇ ਸਪਸ਼ਟ ਲਿਖਿਆ ਹੈ, ਉਸ ਦਾ ੬੦ਵਾਂ ਬੰਦ ਇਸ ਤਰ੍ਹਾਂ ਹੈ:

*ਮਜ਼ਹਰ ਅਲੀ ਤੇ ਮਾਘੇ ਖਾਂ ਕੂਚ ਕੀਤਾ, ਤੋਪਾਂ ਸ਼ਹਿਰ ਥੀਂ ਬਾਹਰ ਨਿਕਾਲੀਆਂ ਨੀ।*

** ਡਾਇਰੈਕਟਰ, ਸਿੱਖ ਇਤਿਹਾਸ ਦੇ ਸੋਮੇ, ਕਲਗੀਧਰ ਨਿਵਾਸ, ਚੰਡੀਗੜ੍ਹ। ਮੋ: ੯੪੧੭੧-੪੫੪੪੫*

*ਬੇੜਾ ਚੜ੍ਹਿਆ ਸੁਲਤਾਨ ਮਹਿਮੂਦ ਵਾਲਾ, ਤੋਪਾਂ ਨਾਲ ਇਮਾਮ ਸ਼ਾਹ ਵਾਲੀਆਂ ਨੀ।*
*ਇਲਾਹੀ ਬਖ਼ਸ਼ ਪਟੋਲੀ ਨੇ ਮਾਂਜ ਕੇ ਜੀ, ਧੂਪ ਦੇਇ ਕੇ ਤਖ਼ਤ ਬਹਾਲੀਆਂ ਨੀ।*
*ਸ਼ਾਹ ਮੁਹੰਮਦਾ ਐਸੀਆਂ ਲਿਸ਼ਕ ਆਈਆਂ, ਬਿਜਲੀ ਵਾਂਗ ਜੋ ਦੇਣ ਵਖਾਲੀਆਂ ਨੀ।*

ਕੇਵਲ ਗੁਲਾਬ ਸਿੰਘ ਇਸ ਪੰਜਾਬ ਦੀ ਜੰਗ ਵਿਚ ਸ਼ਾਮਲ ਨਹੀਂ ਹੋਇਆ, ਉਸ ਦੇ ਵੱਖਰੇ ਵਿਸ਼ੇਸ਼ ਕਾਰਨ ਸਨ। ਹਰ ਵਰਗ ਦੇ ਲੋਕ ਇਸ ਜੰਗ ਵਿਚ ਸ਼ਾਮਲ ਹੋਏ। ਜਦੋਂ ਵਿਸਕਾਉਂਟ ਹਾਡਿੰਗ ਗਵਰਨਰ ਜਨਰਲ ਬਣ ਕੇ ੧੮੪੪ ਈ. ਵਿਚ ਕਲਕੱਤੇ ਆਇਆ ਤਾਂ ਗੁਲਾਬ ਸਿੰਘ ਕਲਕੱਤੇ ਜਾ ਕੇ ਉਸ ਨੂੰ ਮਿਲਿਆ ਤੇ ਪੰਜਾਬ ’ਤੇ ਹਮਲਾ ਕਰਨ ਲਈ ਪ੍ਰੇਰਿਆ ਕਿਉਂਕਿ ਅੰਗਰੇਜ਼ਾਂ ਨਾਲ ਮਿਲਿਆ ਹੋਇਆ ਸੀ।

ਇਸ ਜੰਗ ਦੀਆਂ ਚਾਰ ਵਿਸ਼ੇਸ਼ ਲੜਾਈਆਂ ਮੰਨੀਆਂ ਜਾਂਦੀਆਂ ਹਨ- ਮੁਦਕੀ, ਫੇਰੂਸ਼ਾਹ, ਅਲੀਵਾਲ ਤੇ ਸਭਰਾਉਂ। ਆਖਰੀ ਲੜਾਈ ਸਭਰਾਉਂ ਦਾ ਹਾਲ ਅੰਗਰੇਜ਼ ਲਿਖਾਰੀਆਂ ਨੇ ਤੇ ਹੋਰ ਲਿਖਾਰੀਆਂ ਨੇ ਬਹੁਤ ਵਿਸਥਾਰ ਨਾਲ ਲਿਖਿਆ ਹੈ। ਆਰ. ਬੋਸਵਰਥ ਸਮਿੱਥ ਲਿਖਦਾ ਹੈ:

“ਨਿਮਕ-ਹਰਾਮ ਸਰਦਾਰਾਂ ਦੀ ਧਾੜ ਵਿੱਚੋਂ ਇਕ ਵਫ਼ਾਦਾਰ ਬੁੱਢੇ ਸਰਦਾਰ ਸ਼ਾਮ ਸਿੰਘ ਦਾ ਨਾਂ ਵਰਨਣਯੋਗ ਹੈ। ਚਿੱਟਾ ਬਾਣਾ ਪਹਿਨ ਕੇ ਤੇ ਪ੍ਰਾਚੀਨ ਕਾਲ ਦੇ ਡੇਸੀਅਸ (Decius) ਵਾਂਗ ਸਿਰ ਤਲੀ ’ਤੇ ਧਰ ਕੇ ਉਸ ਨੇ ਆਪਣੇ ਸਾਥੀਆਂ ਨੂੰ ਵੰਗਾਰਿਆ ਕਿ ਉਹ ਵਾਹਿਗੁਰੂ ਤੇ ਗੁਰੂ ਦੀ ਖ਼ਾਤਰ ਹੱਲਾ ਬੋਲ ਦੇਣ। ਕਈਆਂ ਨੂੰ ਮੌਤ ਦੇ ਘਾਟ ਉਤਾਰ ਕੇ ਉਹ ਬਹਾਦਰੀ ਨਾਲ ਆਪਣੀ ਜਾਨ ’ਤੇ ਖੇਡ ਗਿਆ।”

ਮੁਹੰਮਦ ਲਤੀਫ ਲਿਖਦਾ ਹੈ, “ਬੁੱਢੇ ਸਰਦਾਰ ਸ਼ਾਮ ਸਿੰਘ ਨੇ ਆਪਣੀ ਲੰਮੀ ਦੁੱਧ-ਚਿੱਟੀ (ਬਰਫ਼ਾਲੀ) ਦਾੜ੍ਹੀ ਵਰਗੀ ਸਫੈਦ ਪੁਸ਼ਾਕ ਪਾਈ, ਆਪਣੀ ਚੀਨੀ ਘੋੜੀ ਨੂੰ ਸਰਪਟ ਦੁੜਾਂਦਿਆਂ ਤੇ ਆਪਣੇ ਜੋਸ਼ੀਲੇ ਸਾਥੀਆਂ ਨੂੰ ਹੱਲਾਸ਼ੇਰੀ ਦਿੰਦਿਆਂ ਉਹ ਅੱਗੇ ਵਧਿਆ ਤੇ ਅੰਤ ਤਕ ਮੌਤ ਨੂੰ ਟਿੱਚ ਜਾਣਦਾ ਹੋਇਆ (ਦੇਸ਼ ਦੀ ਸੁਤੰਤਰਤਾ ਦੀ ਖ਼ਾਤਰ) ਸ਼ਹੀਦੀ ਪ੍ਰਾਪਤ ਕਰ ਗਿਆ।” ਉਸ ਦੀ ਸ਼ਾਨਦਾਰ ਮਿਸਾਲ ੧੮੪੬ ਈ. ਤੋਂ ਲੈ ਕੇ ੧੯੪੭ ਈ. ਤਕ ਅੰਗਰੇਜ਼ਾਂ ਦੇ ਵਿਰੁੱਧ ਲੜਨ ਵਾਲੇ ਹਜ਼ਾਰਾਂ ਸੁਤੰਤਰਤਾ-ਸੰਗਰਾਮੀਆਂ ਲਈ ਚਾਨਣ-ਮੁਨਾਰਾ ਤੇ ਪ੍ਰੇਰਨਾ ਦਾ ਸੋਮਾ ਬਣ ਗਈ।

ਸਰਦਾਰ ਸ਼ਾਮ ਸਿੰਘ ਦੇ ਐਲਾਨ ਦਾ ਲੋੜੀਂਦਾ ਅਸਰ ਪਿਆ। ਅਲੀਵਾਲ ਦੀ ਹਾਰ ਦੇ ਕਾਰਨ ਸਿੱਖ ਦਿਲ ਛੱਡ ਬੈਠੇ ਸਨ। ਸਰਦਾਰ ਸ਼ਾਮ ਸਿੰਘ ਦੀ ਸ਼ਾਨਦਾਰ ਮਿਸਾਲ ਨੇ ਉਨ੍ਹਾਂ ਨੂੰ ਨਵਾਂ ਜੋਸ਼, ਉਤਸ਼ਾਹ ਤੇ ਪ੍ਰੇਰਨਾ ਦਿੱਤੀ। ਕਨਿੰਘਮ ਨੇ ਇਸ ਹਲਾਤ ਨੂੰ ਹੂ-ਬ-ਹੂ ਬਿਆਨ ਕਰਦਿਆਂ ਹੋਇਆਂ ਇਉਂ ਲਿਖਿਆ ਹੈ:

“ਜਿਨ੍ਹਾਂ ਖ਼ਤਰਿਆਂ ਵਿਚ ਸਿੱਖ ਕੌਮ ਘਿਰੀ ਹੋਈ ਸੀ, ਉਹ ਉਨ੍ਹਾਂ ਦੇ ਦਿਲ-ਦਿਮਾਗ ’ਤੇ ਛਾਏ ਹੋਏ ਸਨ ਤੇ ਉਨ੍ਹਾਂ ਨੂੰ ਵਿਦੇਸ਼ੀ ਗ਼ੁਲਾਮੀ ਤੋਂ ਛੁਟਕਾਰਾ ਪਾਉਣ ਦਾ

ਕੋਈ ਰਾਹ ਨਹੀਂ ਸੁੱਝ ਰਿਹਾ ਸੀ। ਬਿਰਧ ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਨੇ ਆਪਣੀ ਕੌਮ ਦੇ ਦੁਸ਼ਮਣਾਂ ਨਾਲ ਟੱਕਰ ਵਿਚ ਸ਼ਹੀਦ ਹੋਣ 'ਤੇ ਇਸ ਤਰ੍ਹਾਂ (ਗੁਰੂ) ਗੋਬਿੰਦ ਸਿੰਘ ਦੀ ਸਪਿਰਟ ਤੇ ਉਸ ਦੇ ਰਹੱਸਵਾਦੀ ਪੰਚਾਇਤੀ ਰਾਜ ਨੂੰ ਰਿਝਾਉਣ ਲਈ ਆਪਣੀ ਕੁਰਬਾਨੀ ਦੇਣ ਦਾ ਫੈਸਲਾ ਕਰ ਲਿਆ।"

ਅੰਗਰੇਜ਼ਾਂ ਦੇ ਪਹਿਲੇ ਹਮਲੇ ਸਮੇਂ ਸਰਦਾਰ ਸ਼ਾਮ ਸਿੰਘ ਲਗਭਗ ਹਰੇਕ ਥਾਂ ਮੌਜੂਦ ਦਿੱਸਦਾ ਸੀ। ਉਹ ਇਕ ਦਸਤੇ ਤੋਂ ਦੂਜੇ ਵੱਲ ਜਾਂਦਾ ਹੋਇਆ ਜਵਾਨਾਂ ਨੂੰ ਡਟ ਕੇ ਲੜਨ ਲਈ ਹੱਲਾਸ਼ੇਰੀ ਦੇਣ ਤੇ ਉਨ੍ਹਾਂ ਦਾ ਹੌਸਲਾ ਕਾਇਮ ਰੱਖਣ ਵਿਚ ਪੂਰੀ ਤਰ੍ਹਾਂ ਸਫਲ ਹੋ ਰਿਹਾ ਸੀ। ਉਸ ਦੇ ਇਸ ਕਰਤੱਵ ਨੇ ਸਿੱਖ ਫੌਜ ਨੂੰ ਵਧੇਰੇ ਜੋਸ਼ ਨਾਲ ਲੜਨ ਲਈ ਉਭਾਰਿਆ ਤੇ ਅੰਤ ਵਿਚ ਅੰਗਰੇਜ਼ਾਂ ਨੂੰ ਪਛਾੜ ਦਿੱਤਾ ਗਿਆ। ਵਿਲੀਅਮ ਐਡਵਰਡ ਨੇ, ਜੋ ਇਸ ਹਮਲੇ ਸਮੇਂ ਉਥੇ ਮੌਜੂਦ ਸੀ, ਇਸ ਸਮੇਂ ਦਾ ਹੂ-ਬ-ਹੂ ਦ੍ਰਿਸ਼ ਲਿਖਿਆ ਹੈ—

"ਗਿਲਬਰਟ ਦੇ ਡਵੀਜ਼ਨ ਨੇ ਸਿੱਖਾਂ ਦੇ ਕੇਂਦਰੀ ਮੋਰਚੇ ਉੱਤੇ ਤੀਜਾ ਹਮਲਾ ਕੀਤਾ। ਇਕ ਦੂਜੇ ਦੇ ਮੋਢਿਆਂ ਉੱਤੇ ਚੜ੍ਹਦੇ ਹੋਏ ਉਹ ਸਿੱਖਾਂ ਦੇ ਮੋਰਚਿਆਂ ਉੱਤੇ ਪਹੁੰਚ ਗਏ ਤੇ ਜਿਸ ਵੇਲੇ ਉਨ੍ਹਾਂ ਦੀ ਗਿਣਤੀ ਬਹੁਤ ਵਧ ਗਈ, ਉਨ੍ਹਾਂ ਨੇ ਝਪਟ ਕੇ ਸਿੱਖਾਂ ਦੀਆਂ ਤੋਪਾਂ 'ਤੇ ਕਬਜ਼ਾ ਕਰ ਲਿਆ। ਛੇਤੀ ਹੀ ਇਹ ਖ਼ਬਰ ਸਾਰੀ ਸਿੱਖ ਫੌਜ ਵਿਚ ਖਿੱਲਰ ਗਈ ਕਿ ਦੁਸ਼ਮਣ ਦੀਆਂ ਫੌਜਾਂ ਸਿੱਖਾਂ ਦੇ ਮੋਰਚਿਆਂ ਵਿਚ ਧਸ ਆਈਆਂ ਹਨ। ਜਦ ਸਰਦਾਰ ਸ਼ਾਮ ਸਿੰਘ ਨੇ ਆਪਣੀ ਫੌਜ ਦੀ ਹਾਰ ਹੁੰਦੀ ਦੇਖੀ, ਤਾਂ ਉਸ ਨੇ ਅੰਤਮ ਮਾਰੂ ਕਦਮ ਚੁੱਕਣ ਦਾ ਫੈਸਲਾ ਕਰ ਕੇ ਆਪਣੀ ਘੋੜੀ ਨੂੰ ਅੱਡੀ ਲਾਈ ਤੇ ਉਹ ਤਲਵਾਰ ਘੁਮਾਉਂਦਾ ਤੇ ਮਾਰੋ-ਮਾਰ ਕਰਦਾ ਹੋਇਆ ਪੰਜਾਹਵੀਂ ਪਿਆਦਾ ਫੌਜ ਵਿਚ ਜਾ ਘੁੱਸਿਆ। ਨਾਲ ਦੀ ਨਾਲ ਉਸ ਨੇ ਜਵਾਨਾਂ ਨੂੰ ਵੰਗਾਰਿਆ ਕਿ ਕੋਈ ਮੈਦਾਨ ਛੱਡ ਕੇ ਨਾ ਭੱਜੇ। ਜਦ ਉਸ ਦੀ ਛਾਤੀ ਸੱਤ ਗੋਲੀਆਂ ਨਾਲ ਵਿੰਨ੍ਹੀ ਗਈ ਤਾਂ ਉਹ ਸ਼ਹੀਦ ਹੋ ਕੇ ਘੋੜੀ ਤੋਂ ਡਿੱਗ ਪਿਆ।"

ਸਰਦਾਰ ਸ਼ਾਮ ਸਿੰਘ ਦੀ ਦਲੇਰੀ ਅਤੇ ਦ੍ਰਿੜ੍ਹਤਾ ਨੇ ਸੁਭਰਾਉਂ ਨੂੰ ਭਾਰਤ ਦਾ ਵਾਟਰਲੂ ਬਣਾ ਦਿੱਤਾ। ਜੀ.ਬੀ.ਨੈਲਸਨ ਨੇ ਲਿਖਿਆ ਹੈ, "ਜੇਕਰ ਸਿੱਖ ਇੱਥੇ ਜਿੱਤ ਜਾਂਦੇ ਤਾਂ ਭਾਰਤ ਅੰਗਰੇਜ਼ਾਂ ਦੇ ਹੱਥੋਂ ਨਿਕਲ ਜਾਣਾ ਸੀ।"

■

---

## ਗੁਰਦੁਆਰਾ ਮੰਜੀ ਸਾਹਿਬ ਕੋਟਾਂ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਗੁਰਦੁਆਰਾ ਮੰਜੀ ਸਾਹਿਬ ਕੋਟਾਂ (ਲੁਧਿਆਣਾ) ਵਿਖੇ ਮਿਤੀ ੧੯-੮-੨੦੧੦ ਨੂੰ ਹੋਏ ਅੰਮ੍ਰਿਤ-ਸੰਚਾਰ ਸਮੇਂ ੩੭ ਪ੍ਰਾਣੀ ਅੰਮ੍ਰਿਤ ਪਾਨ ਕਰਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਅੰਮ੍ਰਿਤ-ਅਭਿਲਾਖੀਆਂ ਨੂੰ ਗੁਰਦੁਆਰਾ ਸਾਹਿਬ ਵੱਲੋਂ ਭੇਟਾ ਰਹਿਤ ਕਕਾਰ ਦਿੱਤੇ ਗਏ।

---

*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ-੧੨*

# ਜਥੇਦਾਰ ਪ੍ਰੀਤਮ ਸਿੰਘ 'ਖੁੜੰਜ'

*-ਸ. ਰੂਪ ਸਿੰਘ**

ਸਤ-ਸੰਤੋਖ ਸਹਿਜ ਦੇ ਧਾਰਨੀ, ਮਿੱਠ-ਬੋਲੜੇ, ਸੂਝਵਾਨ, ਅਕਾਲੀ ਨੇਤਾ, ਜਥੇਦਾਰ ਪ੍ਰੀਤਮ ਸਿੰਘ ਦਾ ਜਨਮ ਸ. ਬਿਸ਼ਨ ਸਿੰਘ ਤੇ ਮਾਤਾ ਬਸੰਤ ਕੌਰ ਦੇ ਘਰ ਵਾੜਾ ਵਰਿਆਮ ਸਿੰਘ, ਜ਼ਿਲ੍ਹਾ ਫਿਰੋਜ਼ਪੁਰ ’ਚ ਹੋਇਆ। ਸ. ਪ੍ਰੀਤਮ ਸਿੰਘ ਤਿੰਨ ਭਰਾਵਾਂ ਸ. ਰਾਜਿੰਦਰ ਸਿੰਘ ਤੇ ਸ. ਗੁਰਨਾਮ ਸਿੰਘ 'ਚੋਂ ਵਿਚਕਾਰਲੇ ਸਨ। ਇਨ੍ਹਾਂ ਦਾ ਪਰਿਵਾਰਕ ਪਿਛੋਕੜ ਮੱਧ-ਵਰਗੀ ਮਲਵੱਈ ਕਿਸਾਨ ਪਰਵਾਰ ਨਾਲ ਸੀ। ਖੇਤੀਬਾੜੀ ਤੇ ਜ਼ਮੀਨ ਦੀ ਵੰਡ ਕਾਰਨ ਕੁਝ ਸਮਾਂ ਇਨ੍ਹਾਂ ਦੇ ਪਰਵਾਰ ਨੂੰ ਰੱਤਾਖੇੜਾ ਪੰਜਾਬ ਸਿੰਘ ਵਾਲਾ ’ਚ ਵੀ ਨਿਵਾਸ ਕਰਨਾ ਪਿਆ ਪਰ ਪੱਕੇ ਤੌਰ ’ਤੇ ਇਨ੍ਹਾਂ ਨੂੰ ਖੁੜੰਜ ਪਿੰਡ ’ਚ ਨਿਵਾਸ ਰੱਖਣਾ ਪਿਆ, ਜਿਸ ਕਰਕੇ ਇਨ੍ਹਾਂ ਦੇ ਨਾਲ 'ਖੁੜੰਜ' ਸ਼ਬਦ ਜੁੜ ਗਿਆ। ਭਾਵੇਂ ਕਿ ਇਹ ਮਧ-ਵਰਗੀ ਕਿਸਾਨ ਪਰਵਾਰ ਨਾਲ ਸਬੰਧਤ ਸਨ ਪਰ ਇਨ੍ਹਾਂ ਦੇ ਮਾਂ-ਬਾਪ ਦੀ ਰੀਝ ਸੀ ਕਿ ਬੱਚਿਆਂ ਨੂੰ ਚੰਗੀ-ਤਰ੍ਹਾਂ ਪੜ੍ਹਾਇਆ-ਲਿਖਾਇਆ ਜਾਵੇ। ਸ. ਪ੍ਰੀਤਮ ਸਿੰਘ ਨੇ ਮੁੱਢਲੀ ਵਿੱਦਿਆ ਆਪਣੇ ਇਲਾਕੇ ਦੇ ਸਕੂਲ ਤੋਂ ਪ੍ਰਾਪਤ ਕਰ, ਦਸਵੀਂ ਦਾ ਇਮਤਿਹਾਨ ੧੯੩੩ ਈ: ’ਚ ਮੋਗਾ ਦੇ ਹਾਈ ਸਕੂਲ ਤੋਂ ਪਾਸ ਕੀਤਾ। ਭਰ-ਜੁਆਨੀ ’ਚ ਇਹ ਸ਼੍ਰੋਮਣੀ ਅਕਾਲੀ ਦਲ ’ਚ ਸ਼ਾਮਲ ਹੋ ਗਏ ਅਤੇ ਧਰਮ ਪ੍ਰਤੀ ਨਿਸ਼ਠਾ, ਕੌਮ-ਸੇਵਾ ਦੇ ਜਜ਼ਬੇ ਤੇ ਭਾਵਨਾ ਸਦਕਾ ਆਖਰੀ ਸਾਹਾਂ ਤਕ ਰੋਮ-ਰੋਮ ਤੋਂ ਗੁਰੂ-ਘਰ ਨਾਲ ਜੁੜੇ ਰਹੇ।

ਜਥੇਦਾਰ ਪ੍ਰੀਤਮ ਸਿੰਘ ਦਾ ਵਿਆਹ ਬੀਬੀ ਗੁਰਬਚਨ ਕੌਰ ਨਾਲ ਪਿੰਡ ਅਬੁਲ ਖੁਰਾਣਾ ’ਚ ਹੋਇਆ। ਇਨ੍ਹਾਂ ਦੀ ਇਕਲੌਤੀ ਸਪੁੱਤਰੀ ਬੀਬਾ ਸੁਰਿੰਦਰਪਾਲ ਕੌਰ, ਸ. ਹਰਦਪਿੰਦਰ ਸਿੰਘ ਬਾਦਲ, ਨਾਲ 'ਬਾਦਲ' ਪਿੰਡ ’ਚ ਵਿਆਹੀ ਹੋਈ ਹੈ। ਸ. ਹਰਦਪਿੰਦਰ ਸਿੰਘ ੧੯੭੯ ਈ: ’ਚ ਚੱਕ ਫਤਹ ਸਿੰਘ ਵਾਲਾ, ਜ਼ਿਲ੍ਹਾ ਸ੍ਰੀ ਗੰਗਾਨਗਰ, (ਰਾਜਸਥਾਨ) ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਮੈਂਬਰ ਨਾਮਜ਼ਦ ਕੀਤੇ ਗਏ। ਹੁਣ ਪਿੰਡ ਖੁੜੰਜ ’ਚ ਸ. ਪ੍ਰੀਤਮ ਸਿੰਘ ਦੇ ਕੁਝ ਨਜ਼ਦੀਕੀ ਪਰਵਾਰ ਵਸ ਰਹੇ ਹਨ। ਜੁਆਨੀ ’ਚ ਹੀ ਲੋਕ ਸੇਵਾ ’ਚ ਕੁਦ ਪੈਣ ਕਰਕੇ ਸ. ਪ੍ਰੀਤਮ ਸਿੰਘ ਖੁੜੰਜ ਦੇ ਧਾਰਮਿਕ, ਸਿਆਸੀ ਤੇ ਸਮਾਜਿਕ ਖੇਤਰ ’ਚ ਕਾਰਜਸ਼ੀਲ ਵਰਕਰ ਤੋਂ ਲੈ ਕੇ ਪਾਰਟੀ ਮੁਖੀਆਂ ਤੀਕ ਬਹੁਤ ਚੰਗੇ ਸਬੰਧ ਸਨ। ਉਸ ਸਮੇਂ ਮਾਲਵੇ ਦੇ ਇਨ੍ਹਾਂ ਪਿੰਡਾਂ ਦੀ ਹਾਲਤ ਖਸਤਾ ਹੀ ਸੀ। ਸ. ਪ੍ਰੀਤਮ ਸਿੰਘ ਦੇ ਸਿਰਤੋੜ ਯਤਨਾਂ

** ਐਡੀਸ਼ਨਲ ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮਿਤਸਰ। ਮੋ: ੯੮੧੪੬-੩੭੯੭੯*

ਕਰਕੇ ਇਲਾਕੇ ਦੀ ਬੇਹਤਰੀ ਵਾਸਤੇ ਸਲਾਹੁਣਯੋਗ ਕਾਰਜ ਹੋਏ। ਇਨ੍ਹਾਂ ਨੇ ਬਿਜਲੀ-ਪਾਣੀ ਦੇ ਪ੍ਰਬੰਧ ਤੋਂ ਇਲਾਵਾ ਵਿੱਦਿਆ ਦੇ ਪ੍ਰਸਾਰ ਲਈ ਸਕੂਲ ਚਾਲੂ ਕਰਾਉਣ ਦਾ ਉਦਮ-ਉਪਰਾਲਾ ਕੀਤਾ।

ਧਾਰਮਿਕ, ਸਮਾਜਿਕ ਤੇ ਰਾਜਸੀ ਕਾਰਜਾਂ 'ਚ ਵਧ-ਚੜ੍ਹ ਕੇ ਹਿੱਸਾ ਲੈਣ ਸਦਕਾ, ਸ. ਪ੍ਰੀਤਮ ਸਿੰਘ ਖੁੜੰਜ, ਤਹਿਸੀਲ ਮੁਕਤਸਰ, ਜ਼ਿਲ੍ਹਾ ਫਿਰੋਜ਼ਪੁਰ ਤੋਂ ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਚੁਣੇ ਗਏ। ੨੮ ਮਈ, ੧੯੪੯ 'ਚ ਹੋਏ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪਹਿਲੇ ਜਨਰਲ ਸਮਾਗਮ ਸਮੇਂ ਸ. ਪ੍ਰੀਤਮ ਸਿੰਘ ਖੁੜੰਜ ਬਤੌਰ ਮੈਂਬਰ ਹਾਜ਼ਰ ਹੋਏ। ੪ ਅਪ੍ਰੈਲ, ੧੯੫੧ ਨੂੰ ਮਾਸਟਰ ਤਾਰਾ ਸਿੰਘ ਜੀ ਦੇਸ਼ ਵੰਡ ਪਿੱਛੋਂ ਫਿਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਚੁਣੇ ਗਏ। ਪ੍ਰਧਾਨ ਦੀ ਹੈਸੀਅਤ ਵਿਚ ਉਨ੍ਹਾਂ ਸ. ਪ੍ਰੀਤਮ ਸਿੰਘ ਖੁੜੰਜ ਨੂੰ ਅੰਤ੍ਰਿੰਗ ਕਮੇਟੀ ਮੈਂਬਰ ਚੁਣਿਆ।

੫ ਅਕਤੂਬਰ, ੧੯੫੨ ਨੂੰ ਜਨਰਲ ਸਮਾਗਮ ਸਮੇਂ ਜਥੇਦਾਰ ਊਧਮ ਸਿੰਘ ਜੀ ਨੇ ਪ੍ਰਧਾਨਗੀ ਪਦ ਲਈ ਸ. ਨਾਹਰ ਸਿੰਘ ਲੁਧਿਆਣਾ ਦਾ ਨਾਂ ਪੇਸ਼ ਕੀਤਾ ਅਤੇ ਉਮਰਾਓ ਸਿੰਘ ਐਡਵੋਕੇਟ ਪੱਟੀ ਨੇ ਸ. ਪ੍ਰੀਤਮ ਸਿੰਘ ਖੁੜੰਜ (ਫਿਰੋਜ਼ਪੁਰ) ਦਾ ਨਾਂ ਪੇਸ਼ ਕੀਤਾ। ਪ੍ਰਧਾਨਗੀ ਪਦ ਵਾਸਤੇ ਦੋ ਨਾਂ ਪੇਸ਼ ਹੋਣ 'ਤੇ ਵੋਟਾਂ ਪਾਈਆਂ ਗਈਆਂ। ਸ. ਨਾਹਰ ਸਿੰਘ ਨੂੰ ੭੧ ਵੋਟਾਂ ਅਤੇ ਸ. ਪ੍ਰੀਤਮ ਸਿੰਘ ਖੁੜੰਜ ਨੂੰ ੭੮ ਵੋਟਾਂ ਪ੍ਰਾਪਤ ਹੋਈਆਂ। ਇਸ ਤਰ੍ਹਾਂ ਸ. ਪ੍ਰੀਤਮ ਸਿੰਘ ਖੁੜੰਜ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਚੁਣੇ ਗਏ। ਬਾਕੀ ਕਾਰਵਾਈ ਸ. ਪ੍ਰੀਤਮ ਸਿੰਘ ਖੁੜੰਜ ਦੀ ਪ੍ਰਧਾਨਗੀ 'ਚ ਸੰਪੂਰਨ ਹੋਈ। ਸ. ਸਰਮੁੱਖ ਸਿੰਘ ਚਮਕ ਸੀਨੀਅਰ ਮੀਤ ਪ੍ਰਧਾਨ ਅਤੇ ਸ. ਕਰਤਾਰ ਸਿੰਘ ਵਲਟੋਹਾ ਜੂਨੀਅਰ ਮੀਤ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਚੁਣੇ ਗਏ।

ਇਸ ਤਰ੍ਹਾਂ ਸ. ਪ੍ਰੀਤਮ ਸਿੰਘ ਖੁੜੰਜ ੫ ਅਕਤੂਬਰ, ੧੯੫੨ ਨੂੰ ਸਿੱਖ ਕੌਮ ਦੀ ਪ੍ਰਤੀਨਿਧ ਸੰਸਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਦੇ ਅਹੁਦੇ 'ਤੇ ਬਿਰਾਜਮਾਨ ਹੋ ਗਏ। ੧੮ ਜਨਵਰੀ, ੧੯੫੩ ਈ: ਨੂੰ ਹੋਏ ਵਿਸ਼ੇਸ਼ ਜਨਰਲ ਇਜਲਾਸ ਸਮੇਂ ਬਕਾਇਦਾ ਕਾਰਵਾਈ ਸ਼ੁਰੂ ਹੋਣ 'ਤੇ ਪ੍ਰਧਾਨ, ਮੀਤ ਪ੍ਰਧਾਨ ਤੇ ਜਨਰਲ ਸਕੱਤਰ ਓਹੋ ਰਹੇ ਜੋ ਪਿਛਲੇ ਸਾਲ ਚੁਣੇ ਗਏ ਸਨ ਅਤੇ ਅੰਤ੍ਰਿੰਗ ਕਮੇਟੀ ਵਿਚ ਕੁਝ ਅਦਲਾ-ਬਦਲੀ ਕੀਤੀ ਗਈ। ੪ ਮਾਰਚ, ੧੯੫੩ ਨੂੰ ਜਨਰਲ ਸਮਾਗਮ ਸ. ਪ੍ਰੀਤਮ ਸਿੰਘ ਖੁੜੰਜ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧੀਨ ਹੋਇਆ ਜਿਸ ਵਿਚ ਕੁਲ ੧੪੪ ਮੈਂਬਰ ਹਾਜ਼ਰ ਹੋਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਬਜ਼ਟ ਸਾਲ ੧੯੫੩-੧੯੫੪ 'ਚ ਸ. ਸਰਮੁੱਖ ਸਿੰਘ ਚਮਕ, ਸੀਨੀਅਰ ਮੀਤ ਪ੍ਰਧਾਨ ਨੇ ਪੇਸ਼ ਕੀਤਾ ਤੇ ਪ੍ਰਧਾਨ ਸਾਹਿਬ ਦੀ ਆਗਿਆ ਨਾਲ ਧਰਮ

ਅਰਥ ਖਾਤੇ ਵਿਚ ੪੦੦੦/- ਰੁਪਏ ਖਰਚ ਦੀ ਮਦ ਵਿਚ ਵਧਾਏ ਜਾਣ ਦੀ ਤਜ਼ਵੀਜ਼ ਪੇਸ਼ ਕੀਤੀ, ਜਿਸ ਨੂੰ ਬਜ਼ਟ ਵਿਚ ਪ੍ਰਵਾਨ ਕੀਤਾ ਗਿਆ।

ਨਨਕਾਣਾ ਸਾਹਿਬ ਐਜੂਕੇਸ਼ਨ ਟਰੱਸਟ ਨੂੰ ਇੰਜੀਨੀਅਰਿੰਗ ਕਾਲਜ ਲੁਧਿਆਣਾ, ਖੋਲ੍ਹਣ ਲਈ ਦੋ ਲੱਖ ਰੁਪਏ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਸਤਕਾਰੀ ਫੰਡ ਵਿੱਚੋਂ ਸਹਾਇਤਾ ਵਜੋਂ ਦਿੱਤੇ ਜਾਣ ਦੀ ਪ੍ਰਵਾਨਗੀ ਦਿੱਤੀ ਗਈ। ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਅਤੇ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਦੀ ਅਮਾਨਤ ਵਿੱਚੋਂ ਗੁਰਦੁਆਰਾ ਐਕਟ ਵਿਚ ਲੋੜੀਂਦੀ ਤਰਮੀਮ ਹੋ ਜਾਣ ਉਪਰੰਤ ਅੱਠ ਲੱਖ ਰੁਪਏ ਕੇਵਲ ਦੀ ਅਦਾਇਗੀ ਵੀ ਉਕਤ ਟਰੱਸਟ ਨੂੰ ਕਰ ਦਿੱਤੀ ਗਈ।

ਠੀਕ ਇਕ ਸਾਲ ਬਾਅਦ ੧੮ ਜਨਵਰੀ, ੧੯੫੪ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਸਪੈਸ਼ਲ ਜਨਰਲ ਇਕੱਤਰਤਾ ਹੋਈ ਜਿਸ ਵਿਚ ਜਥੇਦਾਰ ਊਧਮ ਸਿੰਘ ਨਾਗੋਕੇ ਨੇ ਇਕੱਤਰਤਾ ਦਾ ਪ੍ਰਯੋਜਨ ਸਪਸ਼ਟ ਕੀਤਾ ਅਤੇ ਉਚੇਚੀ ਇਕੱਤਰਤਾ ਦੇ ਏਜੰਡੇ ਅਨੁਸਾਰ ਇਹ ਮਤਾ ਪੇਸ਼ ਕੀਤਾ ਕਿ, "ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਹ ਜਨਰਲ ਇਕੱਤਰਤਾ ਅੰਤ੍ਰਿੰਗ ਕਮੇਟੀ ਉਪਰ ਬੇ-ਪਰਤੀਤੀ ਪ੍ਰਗਟ ਕਰਦੀ ਹੈ" ਇਸ ਤੋਂ ਉਪਰੰਤ ਸਰਬ-ਸੰਮਤੀ ਨਾਲ ਇਹ ਮਤਾ ਪਾਸ ਹੋ ਗਿਆ। ਇਸ ਤਰ੍ਹਾਂ ਇਸ ਦਿਨ ਹੀ ਸ. ਪ੍ਰੀਤਮ ਸਿੰਘ ਖੁੜੰਜ ਦੀ ਪ੍ਰਧਾਨਗੀ ਦਾ ਕਾਰਜ ਕਾਲ ਸੰਪੂਰਨ ਹੋ ਗਿਆ।

ਸ. ਪ੍ਰੀਤਮ ਸਿੰਘ ਖੁੜੰਜ ਮਾਲਵੇ ਦੇ ਪਹਿਲੇ ਅਕਾਲੀ ਆਗੂ ਸਨ, ਜਿਨ੍ਹਾਂ ਨੂੰ ਸ਼੍ਰੋਮਣੀ ਸਿੱਖ ਸੰਸਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਦੇ ਅਹੁਦੇ 'ਤੇ ਸੁਸ਼ੋਭਿਤ ਹੋਣ ਦਾ ਮਾਣ-ਸਤਿਕਾਰ ਪ੍ਰਾਪਤ ਹੋਇਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ 'ਚ ਸ. ਪ੍ਰੀਤਮ ਸਿੰਘ, ਪੰਥ ਰਤਨ ਮਾਸਟਰ ਤਾਰਾ ਸਿੰਘ ਜੀ ਦੇ ਗਰੁਪ ਨਾਲ ਸਬੰਧਤ ਸਨ। ਆਮ ਵਰਕਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੀ ਪਦਵੀ 'ਤੇ ਪਹੁੰਚਣ ਵਾਲੇ ਸ. ਪ੍ਰੀਤਮ ਸਿੰਘ ਖੁੜੰਜ ਬੜੇ ਨਿਰਛਲ, ਸਾਦੀ ਖੁਰਾਕ ਤੇ ਪਹਿਰਾਵੇ ਦੇ ਧਾਰਨੀ, ਸਮੇਂ ਸਿਰ ਸੱਚ ਬੋਲਣ ਵਾਲੇ, ਬੇਖੌਫ਼, ਨਿੱਡਰ ਧਰਮੀ ਨੇਤਾ ਸਨ। ਸ. ਪ੍ਰੀਤਮ ਸਿੰਘ ਖੁੜੰਜ ਦੀ ਸਪੁੱਤਰੀ ਦੇ ਦੱਸਣ ਅਨੁਸਾਰ ਸਰਦਾਰ ਸਾਹਿਬ ਇਤਨੇ ਨਿਸ਼ਕਾਮ ਭਾਵਨਾ ਵਾਲੇ ਸ਼ਰਧਾਲੂ ਸਿੱਖ ਸਨ ਕਿ ਗੁਰੂ-ਘਰ ਤੋਂ ਪ੍ਰਸ਼ਾਦਾ ਵੀ ਨਹੀਂ ਸਨ ਛਕਦੇ। ਹਰ ਸਮੇਂ ਘਰ ਤੋਂ ਪ੍ਰਸ਼ਾਦਾ ਤਿਆਰ ਕਰਕੇ ਲਿਆਉਂਦੇ ਸਨ। ਗੁਰੂ-ਘਰਾਂ 'ਚ ਦੇਸੀ ਘਿਓ ਦੀ ਦੇਗ ਪ੍ਰਚਲਤ ਕਰਨ 'ਚ ਇਨ੍ਹਾਂ ਵਿਸ਼ੇਸ਼ ਯੋਗਦਾਨ ਪਾਇਆ।

ਪੰਥਕ ਪਿਆਰ ਤੇ ਜਜ਼ਬੇ 'ਚ ਗੜੂੰਦ ਸਿੱਖ ਸ਼ਖ਼ਸੀਅਤ, ਸ. ਪ੍ਰੀਤਮ ਸਿੰਘ ਖੁੜੰਜ ਕੁਝ ਸਮਾਂ ਬੀਮਾਰ ਰਹਿਣ ਉਪਰੰਤ ੩ ਅਗਸਤ, ੧੯੭੯ ਨੂੰ ਪਰਲੋਕ ਪਿਆਨਾ ਕਰ ਗਏ। ੩੧ ਅਗਸਤ, ੧੯੭੯ ਨੂੰ ਪੰਥ ਰਤਨ ਜਥੇਦਾਰ ਗੁਰਚਰਨ

ਸਿੰਘ ਟੌਹੜਾ ਦੀ ਪ੍ਰਧਾਨਗੀ 'ਚ ਹੋਈ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਸਮੇਂ ਮਤਾ ਨੰਬਰ ੩੨ ਰਾਹੀਂ ਸ. ਪ੍ਰੀਤਮ ਸਿੰਘ ਖੁੜੰਜ ਦੀ ਯਾਦ 'ਚ ਅਫ਼ਸੋਸ ਦਾ ਮਤਾ ਪਾਸ ਕੀਤਾ ਗਿਆ ਅਤੇ ਇਨ੍ਹਾਂ ਦੀਆਂ ਸੇਵਾਵਾਂ ਦੀ ਸ਼ਲਾਘਾ ਕੀਤੀ ਗਈ। ਅਰਦਾਸ ਕੀਤੀ ਗਈ ਕਿ ਵਿਛੜੀ ਆਤਮਾ ਨੂੰ ਪਰਮਾਤਮਾ ਆਪਣੇ ਚਰਨਾਂ 'ਚ ਨਿਵਾਸ ਬਖਸ਼ਿਸ਼ ਕਰਨ, ਪਿੱਛੇ ਸਮੂਹ ਪਰਵਾਰ, ਸਬੰਧੀਆਂ ਤੇ ਸਨੇਹੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ। ਸ. ਪ੍ਰੀਤਮ ਸਿੰਘ ਖੁੜੰਜ ਦੀ ਤਸਵੀਰ ਕੇਂਦਰੀ ਸਿੱਖ ਅਜਾਇਬ ਘਰ 'ਚ ਸੁਸ਼ੋਭਿਤ ਹੈ। ■

---

# ਨਵੀਂ ਪੀੜ੍ਹੀ ਦੇ ਨਾਂ

*-ਪ੍ਰਿੰ. ਮਨਮਿੰਦਰ ਸਿੰਘ**

ਤੇ ਉਹ ਚੁੱਕ ਕੇ ਬਾਪ ਬੁੱਢੇ ਨੂੰ ਮੋਢਿਆਂ 'ਤੇ
ਅੱਜ ਸੁੱਟ ਆਉਣ ਲੱਗਾ ਸੀ।
ਵਗਦੇ ਦਰਿਆ ਦੇ ਵਿਚ,
ਬੁੱਢਾ ਜੋ ਬੋਝ ਸੀ,
ਬੁੱਢਾ ਜੋ ਰੋਟੀਆਂ ਦਾ ਖੌਅ ਸੀ।
ਬੁੱਢਾ ਜੋ ਨਿੱਤ ਬੋਲਦਾ ਰਹਿੰਦਾ ਸੀ।
ਬੁੱਢਾ ਜੋ ਬਹੁਤਾ ਸਿਆਣਾ ਬਣਦਾ ਸੀ।
ਬੁੱਢਾ ਉਹਨੇ ਮੋਢੇ ਤੋਂ ਉਤਾਰਿਆ।
ਬੁੱਢਾ ਡਰ ਗਿਆ।
ਉਹ ਸੁੱਟਣ ਹੀ ਲੱਗਾ ਸੀ ਕਿ ਬੁੱਢਾ
ਚੀਖ ਉੱਠਿਆ,
"ਨਾ ਉਏ ਬਹੁੜੀ ਖੁਦਾ ਦੀ
ਮੈਨੂੰ ਇਥੇ ਨਾ ਸੁੱਟੀਂ,
ਇਥੇ ਤਾਂ ਮੈਂ ਆਪਣੇ ਬਾਪ ਨੂੰ ਸੁੱਟਿਆ ਸੀ!"
ਮੁੰਡਾ ਸਿਰੋਂ ਲੈ ਕੇ ਪੈਰਾਂ ਤਕ ਕੰਬਿਆ,
ਕਿ ਇਹ ਸਿਲਸਿਲਾ ਹੋਰ ਕਿੰਨੀਆਂ ਕੁ ਪੀੜ੍ਹੀਆਂ ਚੱਲੇਗਾ।
ਬੁੱਢੇ ਨੂੰ ਮੁੜ ਮੋਢਿਆਂ 'ਤੇ ਚੁੱਕ ,
ਅੱਜ ਉਸ ਨੇ ਖੁਦ ਨੂੰ ਦਰਿਆ ਵਿਚ ਰੁੜ੍ਹਨੋਂ ਬਚਾ ਲਿਆ ਸੀ।

■

* ਪਿੰਡ ਬਲੇਹਰ, ਤਹਿਸੀਲ ਪੱਟੀ, ਜ਼ਿਲ੍ਹਾ ਤਰਨਤਾਰਨ। ਮੋ: ੯੯੧੫੮-੬੪੧੪੩

*ਜਿਹੋ ਜਿਹਾ ਮੈਂ ਦੇਖਿਆ/ਸੁਣਿਆ*

# ਗੁਰਦੁਆਰਾ ਰਾਮਗੜ੍ਹੀਆ, ਸ਼ਿਮਲਾ

*-ਡਾ. ਪਰਮਵੀਰ ਸਿੰਘ**

ਸ਼ਿਮਲਾ ਇਕ ਅਜਿਹਾ ਰਮਣੀਕ ਸਥਾਨ ਹੈ ਜਿਸ ਦੀ ਖ਼ੂਬਸੂਰਤੀ ਅਤੇ ਠੰਡਕ ਲੋਕਾਂ ਨੂੰ ਆਪਣੇ ਵੱਲ ਖਿੱਚਦੀ ਹੈ। ਗਰਮੀਆਂ ਦੀਆਂ ਛੁੱਟੀਆਂ ਵਿਚ ਦੇਸ਼-ਵਿਦੇਸ਼ ਦੇ ਸੈਲਾਨੀ ਇਸ ਖ਼ੂਬਸੂਰਤੀ ਦਾ ਅਨੰਦ ਮਾਣਨ ਵਾਸਤੇ ਸ਼ਿਮਲੇ ਦਾ ਰੁਖ ਕਰ ਲੈਂਦੇ ਹਨ। ਇਸ ਰਮਣੀਕ ਸਥਾਨ 'ਤੇ ਜਾਣ ਦਾ ਮੌਕਾ ਪਹਿਲਾਂ ਵੀ ਕਈ ਵਾਰ ਮਿਲ ਚੁੱਕਿਆ ਸੀ ਪਰ ਇਕ ਪ੍ਰੋਜੈਕਟ 'ਤੇ ਕੰਮ ਕਰਦੇ ਸਮੇਂ ਇਸ ਨਗਰ ਦਾ ਜ਼ਿਕਰ ਵਾਰ-ਵਾਰ ਸਾਹਮਣੇ ਆਇਆ ਤਾਂ ਇਥੇ ਜਾਣ ਦੀ ਖਿੱਚ ਇਕ ਵਾਰ ਹੋਰ ਵਧ ਗਈ। ਵੀਹਵੀਂ ਸਦੀ ਦੇ ਅਰੰਭ ਵਿਚ ਇਥੇ ਇਕ ਰਾਮਗੜ੍ਹੀਆ ਸਭਾ ਬਣੀ ਸੀ ਜਿਸ ਨੇ ਪੰਜਾਬ ਦੇ ਇਤਿਹਾਸ ਅਤੇ ਵਿਸ਼ੇਸ਼ ਤੌਰ 'ਤੇ ਸਿੱਖ ਇਤਿਹਾਸ ਦੀਆਂ ਪਰਤਾਂ ਨੂੰ ਖੋਲ੍ਹਣ ਅਤੇ ਉਜਾਗਰ ਕਰਨ ਵਿਚ ਵਿਸ਼ੇਸ਼ ਯੋਗਦਾਨ ਪਾਇਆ ਸੀ।

ਸ਼ਿਮਲਾ ਵਿਖੇ ਇਸ ਸਥਾਨ ਬਾਰੇ ਸ. ਤੇਜਿੰਦਰ ਸਿੰਘ ਨੇ ਮਹੱਤਵਪੂਰਨ ਜਾਣਕਾਰੀ ਪ੍ਰਦਾਨ ਕੀਤੀ। ਸ. ਸ਼ੰਕਰ ਸਿੰਘ ਗੁਰਦੁਆਰੇ ਦੇ ਮੀਤ ਪ੍ਰਧਾਨ ਵਜੋਂ ਕਾਰਜ ਕਰ ਰਹੇ ਹਨ, ਉਨ੍ਹਾਂ ਨੇ ਗੁਰਦੁਆਰੇ ਨਾਲ ਸੰਬੰਧਤ ਮਹੱਤਵਪੂਰਨ ਕਾਗਜ਼ ਹੀ ਨਹੀਂ ਦਿਖਾਏ ਬਲਕਿ ਕਿਸੇ ਸਮੇਂ ਉਥੋਂ ਪ੍ਰਕਾਸ਼ਿਤ ਹੁੰਦੇ ਰਹੇ ਹਫਤਾਵਾਰੀ ਅਖ਼ਬਾਰ 'ਰਾਮਗੜ੍ਹੀਆ ਗਜ਼ਟ' ਦੀਆਂ ਸੰਭਾਲ ਕੇ ਰੱਖੀਆਂ ਪੁਰਾਤਨ ਅਖ਼ਬਾਰਾਂ ਦੇ ਦਰਸ਼ਨ ਵੀ ਕਰਵਾਏ। ਸ. ਤੇਜਿੰਦਰ ਸਿੰਘ ਨੇ ਦੱਸਿਆ ਕਿ ਕਿਸੇ ਸਮੇਂ ਇਸ ਇਲਾਕੇ ਵਿਚ ਰਾਮਗੜ੍ਹੀਆ ਭਾਈਚਾਰੇ ਦੀ ਚੋਖੀ ਵਸੋਂ ਹੁੰਦੀ ਸੀ। ਉਨ੍ਹਾਂ ਨੇ ਆਪਣੇ ਭਾਈਚਾਰੇ ਨਾਲ ਸੰਬੰਧਤ ਔਕੜਾਂ ਨੂੰ ਮੁੱਖ ਰੱਖ ਕੇ ਇਕ ਸੰਸਥਾ ਕਾਇਮ ਕੀਤੀ ਸੀ। ਇਹ ਸੰਸਥਾ ੧੯੯੨ ਈਸਵੀ ਵਿਚ ਹੋਂਦ ਵਿਚ ਆਈ ਸੀ। ਇਹ ਉਹ ਸਮਾਂ ਸੀ ਜਦੋਂ ਪੰਜਾਬ ਵਿਚ ਸਿੱਖ ਆਪਣੇ ਗੁਰਧਾਮਾਂ ਦੀ ਮਹੰਤਾਂ ਪਾਸੋਂ ਹੁੰਦੀ ਬੇਹੁਰਮਤੀ ਨੂੰ ਦੇਖ ਕੇ ਬਹੁਤ ਹੀ ਚਿੰਤਤ ਸਨ। ਉਨ੍ਹਾਂ ਦੇ ਮਨਾਂ ਵਿਚ ਆਪਣੇ ਗੁਰਧਾਮਾਂ ਨੂੰ ਮਹੰਤਾਂ ਪਾਸੋਂ ਅਜ਼ਾਦ ਕਰਵਾ ਕੇ ਗੁਰੂ-ਘਰ ਦੀ ਸ਼ਾਨ ਅਤੇ ਸ਼ਰਧਾ ਬਹਾਲ ਕਰਨ ਦੀ ਇੱਛਾ ਸੀ। ਦੂਜੇ ਪਾਸੇ ਦੂਰ-ਦੁਰਾਡੇ ਇਲਾਕਿਆਂ ਵਿਚ ਬੈਠੇ ਸਿੱਖਾਂ ਦੇ ਮਨਾਂ ਵਿਚ ਗੁਰੂ-ਘਰ ਨਾਲ ਜੁੜਨ ਦਾ ਚਾਅ ਪਹਿਲਾਂ ਨਾਲੋਂ ਵਧੇਰੇ ਠਾਠਾਂ ਮਾਰ ਰਿਹਾ ਸੀ। ਉਨ੍ਹਾਂ ਨੇ ਆਪਣੀਆਂ ਰੋਜ਼ਾਨਾਂ ਦੀਆਂ ਧਾਰਮਿਕ ਲੋੜਾਂ ਦੀ ਪੂਰਤੀ ਲਈ ਗੁਰਦੁਆਰਿਆਂ ਦੀ ਉਸਾਰੀ ਅਰੰਭ ਕਰ ਦਿੱਤੀ ਸੀ। ਇਨ੍ਹਾਂ ਧਾਰਮਿਕ ਸਥਾਨਾਂ ਨੂੰ ਉਨ੍ਹਾਂ ਨੇ ਨਾ ਕੇਵਲ ਧਾਰਮਿਕ ਕਾਰਜਾਂ ਤਕ ਹੀ ਸੀਮਿਤ ਰੱਖਿਆ ਬਲਕਿ ਇਨ੍ਹਾਂ ਨੂੰ ਸਮਾਜਿਕ ਅਤੇ ਰਾਜਨੀਤਿਕ

** ਰੀਡਰ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: ੯੮੭੨੦-੭੪੩੨੨*

ਚੇਤਨਾ ਪੈਦਾ ਕਰਨ ਲਈ ਵਰਤਿਆ। ਉਨ੍ਹਾਂ ਨੇ ਦੂਰ-ਦੁਰਾਡੇ ਦੇਸ਼ਾਂ ਵਿਚ ਰਹਿੰਦੇ ਭਾਈਚਾਰੇ ਨੂੰ ਸਾਂਝੇ ਕਾਰਜਾਂ ਲਈ ਇਕ ਪਲੇਟਫਾਰਮ 'ਤੇ ਇਕੱਠੇ ਕਰਨ ਦਾ ਕਾਰਜ ਕੀਤਾ।

ਸੰਨ ੧੯੮੨ ਈਸਵੀ ਵਿਚ ਰਾਮਗੜ੍ਹੀਆ ਸਭਾ ਹੋਂਦ ਵਿਚ ਆਈ। ਇਸ ਸਭਾ ਨੇ ੧੬ ਜੂਨ ੧੯੨੧ ਨੂੰ ਸ਼ਿਮਲੇ ਤੋਂ ਇਕ ਹਫਤਾਵਾਰੀ ਅਖ਼ਬਾਰ ਕੱਢਣਾ ਅਰੰਭ ਕੀਤਾ ਜਿਸ ਦਾ ਉਦੇਸ਼ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਮਸਲਿਆਂ ਪ੍ਰਤੀ ਸਮਾਜ ਅਤੇ ਭਾਈਚਾਰੇ ਨੂੰ ਸੁਚੇਤ ਕਰਨਾ ਸੀ। ਇਸ ਅਖ਼ਬਾਰ ਦਾ ਉਦੇਸ਼ ਪ੍ਰਗਟ ਕਰਦੇ ਹੋਏ ਇਸ ਦਾ ਐਡੀਟਰ ਲਿਖਦਾ ਹੈ "ਇਹ ਅਖ਼ਬਾਰ ਕੇਵਲ ਰਾਮਗੜ੍ਹੀਆ ਬਰਾਦਰੀ ਦੇ ਅਸੂਲਾਂ ਨੂੰ ਹੀ ਮੁੱਖ ਨਹੀਂ ਰੱਖਦੀ ਬਲਕਿ ਦੇਸ਼ ਸੇਵਾ, ਪੰਥਕ ਕਾਰਜ, ਗੁਰਦੁਆਰਾ ਸੁਧਾਰ, ਤਵਾਰੀਖੀ ਤੇ ਮੁਲਕੀ ਹਾਲ, ਸੁੰਦਰ ਤੇ ਮਨੋਹਰ ਕਵਿਤਾਵਾਂ ਅਤੇ ਕੌਮ ਘਾਤਕਾਂ ਦੀਆਂ ਚਾਲਾਂ ਨੂੰ ਪ੍ਰਗਟ ਕਰਕੇ ਉਨ੍ਹਾਂ ਨੂੰ ਖ਼ਬਰਦਾਰ ਕਰਨ ਵਾਲਾ ਨਿੱਡਰ ਤੇ ਨਿਰਪੱਖਤਾ ਨਾਲ ਹਿਮਾਲਾ ਪਹਾੜ ਦੀਆਂ ਘਾਟੀਆਂ ਤੋਂ ਗਰਜ ਰਿਹਾ ਹੈ। ਭਾਵੇਂ ਇਹ ਹਫਤਾਵਾਰ ਹੋਣ ਕਰਕੇ ਕਈ ਖ਼ਬਰਾਂ ਪਾਠਕਾਂ ਪਾਸ ਚਰਾਕੀਆਂ ਤੇ ਰੋਜ਼ਾਨਾ ਅਖ਼ਬਾਰਾਂ ਵਿਚ ਪੜ੍ਹੀਆਂ ਹੋਈਆਂ ਦ੍ਰਿਸ਼ਟੀਗੋਚਰ ਹੁੰਦੀਆਂ ਹਨ। ਇਹ ਕੇਵਲ ਇਸ ਲਈ ਹੈ ਕਿ ਇਹ ਅਖਬਾਰ ਅਮਰੀਕਾ, ਅਫਰੀਕਾ, ਬਸਰਾ, ਬਗਦਾਦ ਆਦਿ ਦੂਰ-ਦੂਰ ਦੇਸ਼ਾਂ ਵਿਚ ਜਾਂਦਾ ਹੈ ਤੇ ਹਿੰਦ ਦੀਆਂ ਜ਼ਰੂਰੀ ਖਬਰਾਂ ਨੂੰ ਦੁਰਾਡੇ ਬੈਠੇ ਵੀਰਾਂ ਤਕ ਪਹੁੰਚਾਉਣ ਦਾ ਕੰਮ ਕਰਦਾ ਹੈ।" ਸ਼ੁਰੂ-ਸ਼ੁਰੂ ਵਿਚ ਇਹ ਅਖ਼ਬਾਰ ਆਰਮੀ ਪ੍ਰੈਸ ਸ਼ਿਮਲਾ ਤੋਂ ਛਪਦਾ ਰਿਹਾ ਪਰ ਬਾਅਦ ਵਿਚ ਕੈਥੂ ਵਿਖੇ ਗੁਰਦੁਆਰਾ ਸਥਾਪਤ ਹੋ ਜਾਣ ਨਾਲ ਰਾਮਗੜ੍ਹੀਆ ਸਭਾ ਨੇ ਉਥੇ ਆਪਣੀ ਪ੍ਰੈਸ ਲਾ ਲਈ ਸੀ। ਕੁਝ ਸਮਾਂ ਪਹਿਲਾਂ ਤਕ ਸ. ਗੁਰਚਰਨ ਸਿੰਘ ਸੈਂਭੀ ਇਸ ਗਜ਼ਟ ਦੇ ਐਡੀਟਰ ਸਨ, ਜਿਨ੍ਹਾਂ ਨੇ ਲਗਭਗ ਦਸ ਸਾਲ ਇਹ ਸੇਵਾ ਨਿਭਾਈ।

ਹਿੰਦੂਆਂ ਅਤੇ ਸਿੱਖਾਂ ਨਾਲ ਸੰਬੰਧਤ ਇਸ ਭਾਈਚਾਰੇ ਦੇ ਲੋਕਾਂ ਨੇ ਇਕੱਠੇ ਹੋ ਕੇ ਰਾਮਗੜ੍ਹੀਆ ਸਭਾ ਬਣਾਈ ਸੀ ੧੯੩੦ ਈਸਵੀ ਵਿਚ ਇਸ ਸਭਾ ਨੂੰ ਲਾਹੌਰ ਵਿਖੇ ਰਜਿਸਟਰਡ ਕਰਵਾਇਆ ਗਿਆ, ਉਸ ਸਮੇਂ ਇਸ ਸਭਾ ਦੇ ਉਦੇਸ਼ ਹੇਠ ਲਿਖੇ ਅਨੁਸਾਰ ਸਨ:

1. To promote social and friendly relations among Ramgarhias.
2. To devise and adopt means for the uplift and welfare of the Ramgarhia community as a whole and seek the help of the Government as and when necessary.
3. To watch the interests of the community in the social

and public spheres.

4. To preach tenets of religion and mother tongue side by side with social reform.
5. To propagate benefits of education in the community to offer pecuniary help to the poor and deserving students.
6. To help widows and orphans of the community.
7. To keep correspondence and account in Punjabi (Gurmukhi) of general nature.

ਜਦੋਂ ਦੀ ਰਾਮਗੜ੍ਹੀਆ ਸਭਾ ਹੋਂਦ ਵਿਚ ਆਈ ਹੈ, ਇਸ ਨੇ ਬਹੁਤ ਸਾਰੀਆਂ ਮਹੱਤਵਪੂਰਨ ਰਚਨਾਵਾਂ ਪਾਠਕਾਂ ਸਾਹਮਣੇ ਪੇਸ਼ ਕੀਤੀਆਂ ਹਨ। ਉਨ੍ਹਾਂ ਦੁਆਰਾ ਪ੍ਰਕਾਸ਼ਿਤ ਕੁਝ ਪ੍ਰਮੁੱਖ ਰਚਨਾਵਾਂ ਹੇਠ ਲਿਖੇ ਅਨੁਸਾਰ ਹਨ:

੧. ਸੂਰਜ ਸਿੰਘ ਦਰਬਾਰਾ ਸਿੰਘ, ਰਾਮਗੜ੍ਹੀਏ
੨. ਸ਼ਹੀਦੀ ਭਾਈ ਮਾਧੋ ਸਿੰਘ ਜੀ
੩. ਕੌਮੀ ਦੀਦਾਰ
੪. ਹਰਿਸਰਨ ਕੌਰ (ਦੋ ਹਿੱਸਿਆਂ ਵਿਚ)
੫. ਸੀਹਰਫੀ
੬. ਰਾਮਗੜ੍ਹੀਆ ਇਤਿਹਾਸ (ਅਗਸਤ ੧੯੧੫)
੭. ਸੰਤ ਸਿੰਘ (ਕਲਸੀ), ਇਤਿਹਾਸ ਰਾਮਗੜ੍ਹੀਆ
੮. ਵਿਚਾਰ ਭਾਸਕਰ

ਇਥੇ ਇਹ ਦੱਸਣਾ ਲਾਜ਼ਮੀ ਹੈ ਕਿ 'ਰਾਮਗੜ੍ਹੀਆ ਇਤਿਹਾਸ' ਅਗਸਤ ੧੯੧੫ ਈਸਵੀ ਵਿਚ ਛਪਿਆ ਸੀ ਜਿਹੜਾ ਕਿ ਸਾਡੀ ਨਿਗਾਹ ਪਿਆ ਹੈ। ਇਸ ਪੁਸਤਕ ਤੋਂ ਪਤਾ ਲੱਗਦਾ ਹੈ ਕਿ ਉਪਰ ਵਰਣਿਤ ੧-੫ ਨੰਬਰ ਤਕ ਦੀਆਂ ਪੁਸਤਕਾਂ ਉਸ ਤੋਂ ਵੀ ਪਹਿਲਾਂ ਦੀਆਂ ਰਚੀਆਂ ਹੋਈਆਂ ਹਨ ਜਿਹੜੀਆਂ ਕਿ ਰਾਮਗੜ੍ਹੀਆ ਸਭਾ, ਸ਼ਿਮਲਾ, ਦੁਆਰਾ ਪ੍ਰਕਾਸ਼ਿਤ ਕੀਤੀਆਂ ਗਈਆਂ ਸਨ।

ਸਿੱਖ ਜਿਥੇ ਵੀ ਗਏ ਹਨ ਉਨ੍ਹਾਂ ਨੇ ਉਥੇ ਜਾ ਕੇ ਗੁਰਦੁਆਰਾ ਜ਼ਰੂਰ ਬਣਾਇਆ ਹੈ। ਸਿੱਖਾਂ ਦੀਆਂ ਧਾਰਮਿਕ ਅਤੇ ਸਮਾਜਿਕ ਲੋੜਾਂ ਦੀ ਪੂਰਤੀ ਦੇ ਨਾਲ-ਨਾਲ ਰਾਜਨੀਤਿਕ ਮਸਲਿਆਂ ਪ੍ਰਤੀ ਵੀ ਗੁਰਦੁਆਰਾ ਉਨ੍ਹਾਂ ਨੂੰ ਚੇਤਨਾ ਪ੍ਰਦਾਨ ਕਰਦਾ ਹੈ। ਇਸੇ ਕਰਕੇ ਰਾਮਗੜ੍ਹੀਆ ਸਭਾ ਨੇ ਕੈਥੂ, ਸ਼ਿਮਲਾ, ਵਿਖੇ ਇਕ ਗੁਰਦੁਆਰੇ ਦੀ ਸਥਾਪਨਾ ਕੀਤੀ ਹੈ। ੧੯੧੭ ਈਸਵੀ ਵਿਚ ਸ. ਭਗਤ ਸਿੰਘ ਪੁੱਤਰ ਸ. ਰਾਮਧਨ ਨੇ ਇਹ ਜ਼ਮੀਨ ਮਸਤ ਰਾਮ ਤੋਂ ਖਰੀਦੀ ਸੀ ਅਤੇ ਉਨ੍ਹਾਂ ਖਰੀਦ ਕੇ ਇਹ ਜ਼ਮੀਨ ਗੁਰਦੁਆਰਾ ਬਣਾਉਣ ਲਈ ਰਾਮਗੜ੍ਹੀਆ ਸਭਾ ਨੂੰ ਦਿੱਤੀ ਸੀ। ਉਹ ਆਪ ਵੀ ਇਸ

ਸਭਾ ਦੇ ਮੈਂਬਰ ਸਨ ਅਤੇ ਉਸ ਸਮੇਂ ਇਹ ਸਭਾ ਸਾਂਕਲੀ ਵਿਖੇ ਕਾਰਜ ਕਰ ਰਹੀ ਸੀ। ਗੁਰਦੁਆਰੇ ਦੀ ਜ਼ਮੀਨ ਅੱਜ ਵੀ ਰਾਮਗੜ੍ਹੀਆ ਸਭਾ ਸਾਂਕਲੀ ਦੇ ਨਾਂ ’ਤੇ ਬੋਲਦੀ ਹੈ। ੧੯੧੭ ਈ. ਵਿਚ ਜਦੋਂ ਇਹ ਜ਼ਮੀਨ ਦਾਨ ਕੀਤੀ ਗਈ ਤਾਂ ਇਸ ਦਾ ਕੁੱਲ ਰਕਬਾ ਇਕ ਵਿਘਾ ਸਤਾਰ੍ਹਾਂ ਬਿਸਵੇ ਸੀ ਪਰ ੧੯੬੦ ਈ. ਵਿਚ ਇਹ ਘਟ ਕੇ ਇਕ ਵਿਘਾ ਚੌਦਾਂ ਬਿਸਵੇ ਰਹਿ ਗਿਆ ਸੀ।

ਕੈਥੂ ਵਿਖੇ ਮੌਜੂਦ ਰਾਮਗੜ੍ਹੀਆ ਗੁਰਦੁਆਰਾ ਸਿੱਖ ਗਤੀਵਿਧੀਆਂ ਦਾ ਕੇਂਦਰ ਬਣਿਆ ਰਿਹਾ ਹੈ। ਭਾਰਤ ਦੇ ਵੱਡੇ-ਵੱਡੇ ਰਾਜਨੀਤਿਕ ਆਗੂ ਇਥੇ ਆਉਂਦੇ ਰਹੇ ਹਨ। ਭਾਈ ਅਰਜਨ ਸਿੰਘ ਬਾਗੜ੍ਹੀਆਂ, ਭਾਈ ਅਰਦਮਨ ਸਿੰਘ ਬਾਗੜ੍ਹੀਆਂ, ਭਾਈ ਅਸ਼ੋਕ ਸਿੰਘ ਬਾਗੜ੍ਹੀਆਂ, ਸ. ਸਰਦੂਲ ਸਿੰਘ ਕਵੀਸ਼ਰ, ਸ. ਗੁਰਦਿਆਲ ਸਿੰਘ ਰੀਹਲ, ਸੰਤ ਸੂਰਜ ਸਿੰਘ, ਸ. ਦਰਬਾਰਾ ਸਿੰਘ ਆਦਿ ਵਿਦਵਾਨ ਇਸ ਸਭਾ ਅਤੇ ਗੁਰਦੁਆਰੇ ਨਾਲ ਜੁੜੇ ਰਹੇ ਹਨ ਅਤੇ ਸਮੇਂ-ਸਮੇਂ ‘ਤੇ ਗੁਰਦੁਆਰੇ ਵਿਖੇ ਹੁੰਦੇ ਧਾਰਮਿਕ ਅਤੇ ਸਮਾਜਿਕ ਕਾਰਜਾਂ ਵਿਚ ਵੱਧ ਚੜ੍ਹ ਕੇ ਹਿੱਸਾ ਲੈਂਦੇ ਰਹੇ ਹਨ।

ਗੁਰਦੁਆਰੇ ਬਾਰੇ ਜਾਣਕਾਰੀ ਹਾਸਲ ਕਰਦੇ ਸਮੇਂ ਪਤਾ ਲੱਗਿਆ ਕਿ ਕਿਸੇ ਸਮੇਂ ਇਸ ਗੁਰਦੁਆਰੇ ਦੇ ਆਸ-ਪਾਸ ਬਹੁਤ ਸਾਰੀ ਸਿੱਖ ਵਸੋਂ ਸੀ ਜਿਹੜੀ ਵੱਧ ਚੜ੍ਹ ਕੇ ਗੁਰਦੁਆਰੇ ਦੇ ਕਾਰਜਾਂ ਵਿਚ ਹਿੱਸਾ ਲੈਂਦੀ ਸੀ। ੧੯੬੬ ਈਸਵੀ ਵਿਚ ਪੰਜਾਬ ਵੰਡਿਆ ਗਿਆ ਤਾਂ ਸ਼ਿਮਲਾ ਹਿਮਾਚਲ ਪ੍ਰਦੇਸ਼ ਵਿਚ ਆ ਗਿਆ। ਇਥੇ ਵੱਸਦੇ ਬਹੁਤੇ ਸਿੱਖ ਵਪਾਰੀ ਸਨ ਅਤੇ ਆਪਣੇ ਵਪਾਰ ਦੇ ਵਾਧੇ ਲਈ ਜਾਂ ਤਾਂ ਪੰਜਾਬ ਵੱਲ ਆ ਗਏ ਅਤੇ ਜਾਂ ਫਿਰ ਦਿੱਲੀ ਵੱਲ ਚਲੇ ਗਏ। ਅਜੋਕੇ ਸਮੇਂ ਵਿਚ ਇਸ ਗੁਰਦੁਆਰੇ ਵਿਖੇ ਆਉਣ ਵਾਲੀ ਸਿੱਖ ਵਸੋਂ ਬਹੁਤ ਘੱਟ ਹੈ। ਗੁਰਦੁਆਰੇ ਦੇ ਆਸ-ਪਾਸ ਸਿੱਖਾਂ ਦੇ ਮਸਾਂ ੫-੭ ਘਰ ਹੋਣਗੇ। ਬੱਸ ਸਟੈਂਡ ਅਤੇ ਰੇਲਵੇ ਸਟੇਸ਼ਨ ਤੋਂ ਦੂਰ ਹੋਣ ਕਰਕੇ ਅਤੇ ਅਜੋਕੀ ਪੀੜ੍ਹੀ ਵਿੱਚੋਂ ਬਹੁਤਿਆਂ ਨੂੰ ਇਸ ਗੁਰਦੁਆਰੇ ਦੀ ਜਾਣਕਾਰੀ ਘੱਟ ਹੋਣ ਕਰਕੇ ਇਸ ਗੁਰਦੁਆਰੇ ਵਿਖੇ ਆਉਣ ਵਾਲੇ ਸਿੱਖ ਸ਼ਰਧਾਲੂਆਂ ਦੀ ਗਿਣਤੀ ਬਹੁਤ ਘੱਟ ਹੈ। ਆਸ-ਪਾਸ ਦੇ ਘਰਾਂ ਵਿਚਲੀ ਸਿੱਖ ਵਸੋਂ ਇਸ ਗੁਰਦੁਆਰੇ ਦੀ ਸੇਵਾ ਵਿਚ ਨਿਰੰਤਰ ਧਿਆਨ ਦਿੰਦੀ ਹੈ। ਕੁਝ ਵਿਸ਼ੇਸ਼ ਗੁਰਪੁਰਬਾਂ ਨੂੰ ਨਗਰ ਕੀਰਤਨ ਕੀਤੇ ਜਾਂਦੇ ਹਨ, ਅਖੰਡ ਪਾਠ ਰੱਖੇ ਜਾਂਦੇ ਹਨ ਅਤੇ ਭੋਗ ਵਾਲੇ ਦਿਨ ਸ਼ਿਮਲੇ ਦੇ ਦੂਰ-ਨੇੜੇ ਵੱਸਦੇ ਸ਼ਰਧਾਲੂ ਇਥੇ ਹਾਜ਼ਰੀ ਭਰਨ ਆਉਂਦੇ ਹਨ। ਗੁਰਦੁਆਰੇ ਦੀ ਪ੍ਰਬੰਧਕ ਕਮੇਟੀ ਵਿਚ ਸ. ਦਲਜੀਤ ਸਿੰਘ ਪ੍ਰਧਾਨ, ਸ. ਸ਼ੰਕਰ ਸਿੰਘ ਮੀਤ ਪ੍ਰਧਾਨ, ਸ. ਰਵਿੰਦਰ ਸਿੰਘ ਸਕੱਤਰ ਹਨ ਜਿਹੜੇ ਬਹੁਤ ਹੀ ਲਗਨ ਅਤੇ ਮਿਹਨਤ ਨਾਲ ਗੁਰਦੁਆਰੇ ਦੀ ਸਾਂਭ-ਸੰਭਾਲ ਵਿਚ ਲੱਗੇ ਹੋਏ ਹਨ।

■

*ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ*

# ਤੇਰੀ ਘਾਲਿ ਪਰੀ ਅਬਿ ਥਾਇ...

*-ਸ. ਬਲਵਿੰਦਰ ਸਿੰਘ 'ਜੌੜਾਸਿੰਘਾ'**

ਸਤਿਗੁਰੂ ਦੀ ਕ੍ਰਿਪਾਲ ਦ੍ਰਿਸ਼ਟੀ, ਇਕ ਬੂੰਦ ਨੂੰ ਮਹਾਨ ਸਾਗਰ ਬਣਾ ਦਿੰਦੀ ਹੈ। ਜਿਨ੍ਹਾਂ ਵੀ ਜੀਵਾਂ 'ਤੇ ਸਤਿਗੁਰੂ ਜੀ ਨੇ ਕਿਰਪਾ ਕੀਤੀ ਉਹ ਨਿਹਾਲ ਹੋ ਗਏ, ਉਨ੍ਹਾਂ ਦੀ ਅਗਿਆਨਤਾ ਖਤਮ ਹੋ ਗਈ। ਉਹ ਲੋਕ ਤੇ ਪਰਲੋਕ ਦੀ ਵਡਿਆਈ ਪ੍ਰਾਪਤ ਕਰਕੇ ਆਪ ਵੀ ਤਰ ਗਏ ਤੇ ਹੋਰ ਵੀ ਬਹੁਤ ਸਾਰਿਆਂ ਨੂੰ ਤਾਰ ਕੇ ਲੈ ਗਏ। ਅਜਿਹੇ ਗੁਰਸਿੱਖਾਂ ਵਿਚ ਭਾਈ ਸੱਚਨ ਸਚ ਜੀ ਹੋਏ ਹਨ। ਜ਼ਿਲ੍ਹਾ ਸ਼ੇਖ਼ੂਪੁਰਾ ਦੀ ਤਹਿਸੀਲ ਸ਼ਰਕਪੁਰ ਦੇ ਪਿੰਡ ਮੰਦਰ ਦਾ ਵਾਸੀ ਇਕ ਸਧਾਰਣ ਬ੍ਰਾਹਮਣ ਸ੍ਰੀ ਗੁਰੂ ਅਮਰਦਾਸ ਜੀ ਦੀ ਮਹਿਮਾ ਸੁਣ ਕੇ ਗੁਰੂ-ਦਰਬਾਰ ਹਾਜ਼ਰ ਹੋਇਆ। ਉਹ ਪੜਨ-ਸੁਣਨ ਤੇ ਬੋਲਣ ਦੇ ਢੰਗ, ਮਿਲਣ-ਵਰਤਣ ਤੇ ਲੈਣ-ਦੇਣ ਬਾਰੇ ਕੁਝ ਨਹੀਂ ਜਾਣਦਾ ਸੀ। ਜਾਪ ਜਾਂ ਮੰਤਰ ਆਦਿ ਕੁਝ ਵੀ ਜਪਣ ਦੀ ਸਮਝ ਉਸ ਨੂੰ ਨਹੀਂ ਸੀ। ਭਾਵ ਕਿ ਅਤਿ ਸਿੱਧਾ-ਸਾਦਾ। ਜਾਂਦਿਆਂ ਆਉਂਦਿਆਂ, ਉਠਦਿਆਂ, ਬੈਠਦਿਆਂ ਸੱਚਨ-ਸਚ ਸ਼ਬਦ ਬੋਲਦਾ ਰਹਿੰਦਾ ਤੇ ਧਿਆਨ ਸਤਿਗੁਰਾਂ ਵਿਚ ਜੋੜੀ ਰੱਖਦਾ। ਗੁਰੂ ਕੇ ਲੰਗਰ ਲਈ ਰੋਜ਼ਾਨਾ ਲੱਕੜਾਂ ਲਿਆਉਂਦਾ। ਸਿੱਖ ਸੰਗਤ ਉਸ ਨੂੰ ਸੱਚਨ ਸਚ ਨਾਂ ਨਾਲ ਹੀ ਬੁਲਾਉਣ ਲੱਗ ਪਈ। ਆਖਾ ਉਹ ਕਦੇ ਵੀ ਕਿਸੇ ਦਾ ਨਾ ਮੋੜਦਾ। ਸੰਗਤ ਉਸ ਦੀ ਸੇਵਾ 'ਤੇ ਖੁਸ਼ ਹੁੰਦੀ। ਫਿਰ ਜਿਸ ਉੱਤੇ ਸੰਗਤ ਖੁਸ਼ ਹੋਵੇ ਤੇ ਸਤਿਗੁਰੂ ਜੀ ਵੀ ਮਨੋਂ ਉਸ ਉੱਤੇ ਕਿਰਪਾਲੂ ਹੁੰਦੇ ਸਨ। ਜਿਸ 'ਤੇ ਸਤਿਗੁਰੂ ਜੀ ਰੀਝ ਜਾਣ ਤਾਂ ਸਮਝੋ ਉਸ ਉੱਤੇ ਤਿੰਨਾਂ ਲੋਕਾਂ ਦੇ ਮਾਲਕ ਵਾਹਿਗੁਰੂ ਜੀ ਦਿਆਲੂ ਹੋ ਗਏ। ਜਦੋਂ ਪ੍ਰਭੂ ਜੀ ਰੀਝ ਜਾਣ ਤਾਂ ਤਿੰਨਾਂ ਲੋਕਾਂ ਦੀ ਸੋਝੀ ਆ ਜਾਂਦੀ ਹੈ।

ਭਾਈ ਸੱਚਨ ਸਚ ਸਰੀਰ ਨੂੰ ਢੱਕਣ ਲਈ ਇਕ ਕੰਬਲ ਲੈਂਦਾ ਸੀ ਜਿਸ ਕਰਕੇ ਲੋਕ ਉਸ ਨੂੰ ਭੂਰੇ-ਵਾਲਾ ਵੀ ਆਖਦੇ ਸਨ। ਇਕ ਦਿਨ ਜਦੋਂ ਆਮ ਵਾਂਗ ਗੁਰੂ ਕੇ ਲੰਗਰ ਲਈ ਬਾਲਣ ਲੈਣ ਗਿਆ ਤਾਂ ਇਕ ਪਾਗ਼ਲ ਇਸਤਰੀ ਜੋ ਨਗਨ ਹਾਲਤ ਵਿਚ ਸੀ ਭਾਈ ਸੱਚਨ ਸਚ ਦੇ ਵੱਲ ਭੱਜੀ ਆਈ। ਇਹ ਹਰੀਪੁਰ ਦੇ ਰਾਜੇ ਦੀ ਨਵ-ਵਿਆਹੀ ਪਤਨੀ ਸੀ ਤੇ ਗੁਰੂ-ਦਰਬਾਰ ਵਿਚ ਘੁੰਡ ਕੱਢ ਕੇ ਸ਼ਾਮਲ ਹੋਈ ਸੀ ਜਿਸ ਨੂੰ ਵੇਖਕੇ ਸ੍ਰੀ ਗੁਰੂ ਅਮਰਦਾਸ ਜੀ ਸਹਿਜ-ਸੁਭਾਅ ਬੋਲੇ ਸਨ, 'ਇਹ ਕਮਲੀ ਕਾਹਦੇ ਲਈ ਆਈ ਹੈ ਜੇਕਰ ਇਸ ਨੂੰ ਸਾਡੇ ਦਰਸ਼ਨ ਹੀ ਨਹੀਂ ਭਾਉਂਦੇ।' ਉਹ ਸੁੱਧ-ਬੁੱਧ ਭੁੱਲ ਕੇ ਜੰਗਲਾਂ ਨੂੰ ਭੱਜ ਗਈ ਸੀ। ਉਸ ਨੇ ਸੱਚਨ ਸਚ ਜੀ ਨੂੰ ਫੜ

** ਮੀਤ ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।* *ਮੋ: ੯੮੧੪੮-੯੮੨੧੨*

ਲਿਆ ਤੇ ਜ਼ਖ਼ਮੀ ਕਰ ਦਿੱਤਾ। ਭਾਈ ਸੱਚਨ-ਸਚ ਜੀ ਜਦੋਂ ਦਰਬਾਰ ਪਹੁੰਚੇ ਤਾਂ ਡਰੇ ਹੋਏ ਸਨ। ਸਤਿਗੁਰਾਂ ਨੂੰ ਪਤਾ ਲੱਗਾ ਤਾਂ ਪਾਤਿਸ਼ਾਹ ਨੇ ਆਪਣੀ ਇਕ ਖੜਾਂਵ ਦਿੱਤੀ ਤੇ ਕਿਹਾ— 'ਹੇ ਭਾਈ! ਤੂੰ ਡਰ ਨਾ ਉਹ ਕੋਈ ਬਲਾਅ ਨਹੀਂ ਹੈ। ਹਰੀਪੁਰ ਵਾਲੇ ਰਾਜੇ ਦੀ ਰਾਣੀ ਹੈ ਜੋ ਝੱਲੀ ਹੋ ਗਈ ਸੀ ਫਿਰ ਮਿਲੇ ਤਾਂ ਉਸ ਨੂੰ ਇਹ ਛੁਹਾ ਦੇਵੀਂ, ਉਹ ਰਾਜ਼ੀ ਹੋ ਜਾਵੇਗੀ, ਤੇ ਉਸ ਨੂੰ ਨਾਲ ਹੀ ਲੈ ਆਵੀਂ।' ਅਗਲੇ ਦਿਨ ਭਾਈ ਸੱਚਨ ਸਚ ਮੁੜ ਉਸ ਪਾਸੇ ਜੰਗਲ ਨੂੰ ਲੱਕੜਾਂ ਲੈਣ ਗਏ। ਉਹ ਇਸਤਰੀ ਦੂਰੋਂ ਵੇਖ ਕੇ ਕੂਕਣ ਲੱਗੀ ਅਤੇ ਦੌੜਦੀ ਹੋਈ ਭਾਈ ਜੀ ਦੇ ਵੱਲ ਵਧੀ। ਜਦੋਂ ਉਹ ਹੱਥ ਮਾਰਨ ਲਈ ਉਛਲੀ ਤਾਂ ਭਾਈ ਸੱਚਨ-ਸਚ ਨੇ ਉਸ ਦੇ ਸਿਰ ਵਿਚ ਖੜਾਂਵ ਜੜ ਦਿੱਤੀ। ਗੁਰੂ ਜੀ ਦੀ ਖੜਾਂਅ ਛੂੰਹਦਿਆਂ ਹੀ ਉਸ ਨੂੰ ਸੋਝੀ ਆ ਗਈ ਤੇ ਉਹ ਸਰੀਰ ਨੂੰ ਸੰਭਾਲਦੀ ਬਹਿ ਗਈ। ਆਪਣੀ ਹਾਲਤ ਦੇਖ ਸ਼ਰਮਸ਼ਾਰ ਹੋ ਗਈ। ਉਸ ਨੂੰ ਗੁਰੂ ਜੀ ਦੀ ਗੱਲ ਯਾਦ ਆਈ ਕਿ ਗੁਰੂ ਜੀ ਨੇ ਉਸ ਨੂੰ ਕਮਲੀ ਆਖ ਦਿੱਤਾ ਸੀ। ਫਿਰ ਉਹ ਬੋਲੀ— 'ਹੇ ਗੁਰਸਿੱਖ! ਕੋਈ ਕੱਪੜਾ ਦੇ ਤਾਂ ਕੇ ਮੈਂ ਆਪਣਾ ਸਰੀਰ ਕੱਜ ਲਵਾਂ ਅਤੇ ਸਤਿਗੁਰਾਂ ਦੀ ਹਜ਼ੂਰੀ ਵਿਚ ਜਾ ਕੇ ਆਪਣੀ ਭੁੱਲ ਬਖਸ਼ਾਵਾਂ, ਸਤਿਗੁਰਾਂ ਦੇ ਦਰਸ਼ਨ ਕਰਨ ਨਾਲ ਸਾਰੇ ਦੋਸ਼ ਮਿਟ ਜਾਣਗੇ।' ਭਾਈ ਸੱਚਨ ਸਚ ਜੀ ਨੇ ਆਪਣੀ ਕੰਬਲੀ ਉਸ ਨੂੰ ਦੇ ਦਿੱਤੀ ਅਤੇ ਆਪਣੇ ਨਾਲ ਲੈ ਆਏ। ਜਦੋਂ ਦੋਵੇਂ ਸਤਿਗੁਰਾਂ ਦੇ ਸਨਮੁਖ ਹਾਜ਼ਰ ਹੋਏ ਤਾਂ ਰਹਿਮਤਾਂ ਦੇ ਮਾਲਕ ਦੀ ਕਿਰਪਾ-ਦ੍ਰਿਸ਼ਟੀ ਦੇ ਭੰਡਾਰ ਕੀ ਖੁੱਲ੍ਹੇ, ਭਾਈ ਸੱਚਨ ਸਚ ਦੇ ਭਾਗ ਖੁੱਲ ਗਏ। ਪ੍ਰਸੰਨ-ਚਿੱਤ ਸਤਿਗੁਰਾਂ ਬਚਨ ਕੀਤਾ 'ਹੇ ਭਾਈ ਸੱਚਨ ਸਚ ਤੇਰੀ ਘਾਲਣਾ ਸਫਲ ਹੋ ਗਈ ਹੈ। ਹੁਣ ਤੁਸੀਂ ਪਤੀ-ਪਤਨੀ ਬਣ ਕੇ ਇਕ ਥਾਂ 'ਤੇ ਰਹੋ। ਇਸ ਲਈ ਘਰ ਜਾ ਕੇ ਮੇਰਾ ਧਿਆਨ ਧਰੋ:

*ਕ੍ਰਿਪਾ ਕਰੀ ਪੁਨ ਕਹਯੋ ਸੁਨਹੁ ਪਤਿ ਇਸਤ੍ਰੀ ਬਨ ਰਹੁ ਇਕ ਥਾਇ।*
*ਤੇਰੀ ਘਾਲਿ ਪਰੀ ਅਬਿ ਥਾਇ ਸੁ ਮੇਰੇ ਧਯਾਨ ਕਰਹੁ ਘਰ ਜਾਇ॥੩੪॥*

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ਪਹਿਲੀ, ਅਧਿ: ੩੩)*

ਸਤਿਗੁਰਾਂ ਨੇ ਭਾਈ ਸੱਚਨ ਸਚ ਨੂੰ ਮੰਜੀਦਾਰ ਬਣਾਇਆ ਤੇ ਰਹਿਮਤ ਕਰਦਿਆਂ ਕਿਹਾ 'ਆਪਣੇ ਘਰ ਵਸੇ ਰਹੋ। ਥਾਂ-ਪਰ-ਥਾਂ ਗੁਰਮੁਖ ਮਾਰਗ ਦਾ ਪ੍ਰਕਾਸ਼ ਕਰੋ। ਮੇਰੀਆਂ ਰਹਿਮਤਾਂ ਤੇਰੇ ਰਾਹੀਂ ਵਰਸਣਗੀਆਂ:

*ਬਚਨ ਫੁਰਹਿ ਤੁਵ ਬਰ ਜੁ ਸ੍ਰਾਪ ਸਭਿ, ਨਿਜ ਗ੍ਰਿਹਿ ਬਸਹੁ ਚਿੰਤ ਕਿਤ ਖੋਇ।*
*ਗੁਰਮੁਖ ਪੰਥ ਪ੍ਰਕਾਸ਼ਹੁ ਜਿਤ ਕਿਤ, ਅਜਮਤ ਕਹਤ ਸਹਤ ਭਯੋ ਤਬ ਸੋਇ॥੩੫॥*

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ਪਹਿਲੀ, ਅਧਿ ੩੩)*



# ਕਰ ਧੀ ਨੂੰ ਪਿਆਰ

*-ਸ. ਰਣਜੀਤ ਸਿੰਘ**

ਲੇਖ ਨਿਬੰਧ ਜੋ ਮਰਜ਼ੀ ਪੜ੍ਹ ਲੈ, ਸਾਰਿਆਂ ਦਾ ਹੈ ਇਹ ਪ੍ਰਚਾਰ।
ਓ ਬੰਦੇ ਕਰ ਧੀ ਨੂੰ ਪਿਆਰ!
ਉਹ ਵੀ ਤਾਂ ਇਕ ਰੱਬ ਦਾ ਜੀਅ ਹੈ।
ਦੋਸ਼ ਓਸ ਦਾ ਦੱਸ ਤੂੰ ਕੀ ਹੈ?
ਦੇਖ ਲੈਣ ਦੇ ਉਸ ਨੂੰ ਵੀ ਤੂੰ ਇਹ ਰੰਗਲਾ ਸੰਸਾਰ।
ਓ ਬੰਦੇ ਕਰ ਧੀ ਨੂੰ ਪਿਆਰ!
ਗਲ ਨਾਲ ਲਾ ਤੂੰ ਧੀ ਧਿਆਣੀ।
ਇਹਨੂੰ ਕਦੇ ਨਿਰਬਲ ਨਾ ਜਾਣੀਂ।
ਹੋ ਸਕਦਾ ਹੈ ਵਾਂਗ ਕਲਪਨਾ ਲਾਏ ਅੰਬਰ ਵਿਚ ਉਡਾਰ।
ਓ ਬੰਦੇ ਕਰ ਧੀ ਨੂੰ ਪਿਆਰ!
ਧੀਆਂ ਹਰ ਖੇਤਰ ਵਿਚ ਅੱਗੇ।
ਕੁਝ ਤਾਂ ਸੋਚੋ ਮਾਰਨ ਲੱਗੇ!
ਨਿੱਕੀ ਜਿਹੀ ਮਾਸੂਮ ਜਿੰਦ ਤੇ ਐਡਾ ਅੱਤਿਆਚਾਰ।
ਓ ਬੰਦੇ ਕਰ ਧੀ ਨੂੰ ਪਿਆਰ!
ਪਾਪਾ ਪਾਪਾ ਕਰਕੇ ਆਉਂਦੀ।
ਭੱਜ ਕੇ ਆ ਗਲਵੱਕੜੀ ਪਾਉਂਦੀ।
ਲਹਿ ਜਾਂਦਾ ਏ ਮਨ ਦੇ ਉੱਤੋਂ ਸਾਰੇ ਦਿਨ ਦਾ ਭਾਰ।
ਓ ਬੰਦੇ ਕਰ ਧੀ ਨੂੰ ਪਿਆਰ!
ਧੀ-ਪੁੱਤਰ ਨਾਲ ਟੱਬਰ ਸਾਂਝਾ।
ਜਿਹੜਾ ਭਾਈ, ਭੈਣ ਤੋਂ ਵਾਂਝਾ,
ਸੁੱਚੀਆਂ ਕਦਰਾਂ ਦਾ ਉਹ ਬਣਦਾ ਕਦੇ ਨਾ ਪਹਿਰੇਦਾਰ।
ਓ ਬੰਦੇ ਕਰ ਧੀ ਨੂੰ ਪਿਆਰ!

** # ਵਾਰਡ ਨੰ: ੨੩, ਨੇੜੇ ਖਾਲਸਾ ਸਕੂਲ, ਖੰਨਾ-੧੪੧੪੦੧ (ਲੁਧਿਆਣਾ) ਮੋ: ੯੮੧੪੫-੨੮੦੨੩*

# ਖਾਲਸੇ ਦੀ ਪੱਗ

*-ਸ. ਬਲਬੀਰ ਸਿੰਘ ਰਾਜੋਕਿਆਂ ਵਾਲਾ**

ਸਿੰਘਾ ਜੱਗ ਤੋਂ ਨਿਆਰਾ ਦਸਤੂਰ ਤੇਰੀ ਜ਼ਿੰਦਗੀ ਦਾ,
ਤਾਂਹੀਓਂ ਸਭ ਕਹਿੰਦੇ ਦਸਤਾਰ ਤੇਰੀ ਪੱਗ ਨੂੰ!
ਗੁਰੂ ਦੱਸੇ ਫਰਜ਼ ਨਿਭਾਏ ਜਾਨ ਹੂਲ ਕੇ ਤੂੰ,
ਤਾਂਹੀ ਅੱਜ ਲੱਗੇ ਚੰਨ ਚਾਰ ਤੇਰੀ ਪੱਗ ਨੂੰ!
ਆਰੇ ਨਾਲ ਚੀਰ ਅਤੇ ਦੇਗ 'ਚ ਉਬਾਲ ਕਦੇ,
ਵੈਰੀ ਨੇ ਅਜ਼ਮਾਇਆ ਵਾਰ-ਵਾਰ ਤੇਰੀ ਪੱਗ ਨੂੰ!
ਟੋਟੇ ਕਰਵਾ ਕੇ ਬੱਚੇ ਮੰਨਿਆ ਸੀ ਭਾਣਾ ਉਹਦਾ,
ਇੰਨਾ ਦਿੱਤਾ ਮਾਵਾਂ ਨੇ ਪਿਆਰ ਤੇਰੀ ਪੱਗ ਨੂੰ!
ਵੇਖ ਜਾ ਕੇ ਸਿੰਘਾ ਕਿਤੇ ਗੜ੍ਹੀ ਚਮਕੌਰ ਵਿਚ,
ਸਾਂਭੀ ਬੈਠੇ ਅਜੀਤ ਤੇ ਜੁਝਾਰ ਤੇਰੀ ਪੱਗ ਨੂੰ!
ਕੇਸਾਂ ਸਣੇ ਖੋਪਰੀ ਲੁਹਾ ਕੇ ਤਾਰੂ ਸਿੰਘ ਸੂਰਾ,
ਦੇ ਗਿਆ ਸੀ ਨਵੀਂ ਹੀ ਨੁਹਾਰ ਤੇਰੀ ਪੱਗ ਨੂੰ!
ਤਲੀ ਉੱਤੇ ਸੀਸ ਧਰ ਬਾਬਾ ਦੀਪ ਸਿੰਘ ਜੂਝ,
ਹੋਰ ਗਿਆ ਸੂਰਿਆ ਸ਼ਿੰਗਾਰ ਤੇਰੀ ਪੱਗ ਨੂੰ!
ਸਵਾ-ਸਵਾ ਲੱਖ ਨਾਲ 'ਕੱਲਾ 'ਕੱਲਾ ਲੜ ਕੇ ਵੀ,
ਕੋਈ ਵੀ ਨਾ ਸਕਿਆ ਵੰਗਾਰ ਤੇਰੀ ਪੱਗ ਨੂੰ!
ਸਿਰ ਦੇ ਕੇ ਲਈਆਂ ਜੋ ਤੂੰ ਮੁੱਲ ਸਰਦਾਰੀਆਂ,
ਤਾਂ ਹੀ ਸਭ ਕਹਿੰਦੇ ਸਰਦਾਰ ਤੇਰੀ ਪੱਗ ਨੂੰ!
ਸਿੱਖੀ ਦਿਆ ਵਾਰਸਾ ਕਿਉਂ ਦਿਲ 'ਚੋਂ ਭੁਲਾਇਆ ਹੁਣ,
ਬੜਾ ਕੁਝ ਦਿੱਤਾ ਸੀ ਦਾਤਾਰ ਤੇਰੀ ਪੱਗ ਨੂੰ!
ਵੈਰੀ ਦੀਆਂ ਸਾਜ਼ਿਸ਼ਾਂ ਨੇ ਕੰਡਿਆਂ ਦੀ ਵਾੜ ਵਾਂਗੂੰ,
ਵੇਖੀ ਕਿਤੇ ਆ ਜੇ ਨਾ ਲੰਗਾਰ ਤੇਰੀ ਪੱਗ ਨੂੰ!
ਬਾਣੀ ਅਤੇ ਬਾਣੇ ਵਿਚ ਹੋ ਜਾ ਪਰਪੱਕ ਸਿੰਘਾ,
ਕਰ ਨਾ ਕੋਈ ਜਾਵੇ ਕਿਤੇ ਵਾਰ ਤੇਰੀ ਪੱਗ ਨੂੰ!
'ਰਾਜੋਕਿਆਂ ਵਾਲਾ' ਕਹੇ ਲੋੜ ਕੁਰਬਾਨੀਆਂ ਦੀ ਏ,
ਫੇਰ ਰਹੇ ਨੇ ਵੈਰੀ ਲਲਕਾਰ ਤੇਰੀ ਪੱਗ ਨੂੰ! ■

** ਨਿਊ ਗੁਰਨਾਮ ਨਗਰ, ਗਲੀ ਨੰ: ੧੨, ਸੁੱਕੇ ਤਲਾਬ ਵਾਲਾ ਬਜ਼ਾਰ, ਸੁਲਤਾਨਵਿੰਡ ਰੋਡ, ਅੰਮ੍ਰਿਤਸਰ। ਮੋ: ੯੮੫੫੩-੦੮੩੯੪*




## ਪ੍ਰਧਾਨ ਮੰਤਰੀ ਅਤੇ ਪੋਲੈਂਡ ਸਰਕਾਰ ਵੱਲੋਂ ਲਏ ਫੈਸਲੇ ਦਾ ਧੰਨਵਾਦ: ਜਥੇ: ਅਵਤਾਰ ਸਿੰਘ

ਅੰਮ੍ਰਿਤਸਰ ੧੦ ਸਤੰਬਰ:- ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਿਸ਼ੇਸ਼ ਉਪਰਾਲੇ, ਅਣਥੱਕ ਕੋਸ਼ਿਸ਼ ਤੇ ਮਿਹਨਤ ਸਦਕਾ ਰਾਸ਼ਟਰੀ ਅਤੇ ਅੰਤਰ ਰਾਸ਼ਟਰੀ ਹਵਾਈ ਅੱਡਿਆਂ 'ਤੇ ਸਿੱਖ ਯਾਤਰੂਆਂ ਦੀ ਪਗੜੀ (ਦਸਤਾਰ) ਦੀ ਹੁੰਦੀ ਬੇਅਦਬੀ ਪ੍ਰਤੀ ਭਾਰਤ ਦੇ ਪ੍ਰਧਾਨ ਮੰਤਰੀ ਨੂੰ ਕੀਤੇ ਜ਼ੋਰਦਾਰ ਪ੍ਰੋਟੈਸਟ ਨੂੰ ਮੁੱਖ ਰੱਖਦਿਆਂ ਪਿਛਲੇ ਸਮੇਂ ਤੋਂ ਚੱਲ ਰਹੇ ਵਾਦ-ਵਿਵਾਦ ਦਾ ਅੰਤ ਕਰਦੇ ਹੋਏ ਪੋਲੈਂਡ ਦੀ ਸਰਕਾਰ ਨੇ ਸਿੱਖਾਂ ਦੀ ਮੰਗ ਨੂੰ ਪ੍ਰਵਾਨ ਕਰਦੇ ਹੋਏ ਰਾਸ਼ਟਰੀ ਅਤੇ ਅੰਤਰ ਰਾਸ਼ਟਰੀ ਹਵਾਈ ਅੱਡਿਆਂ 'ਤੇ ਹੁੰਦੀ ਪੱਗਾਂ (ਦਸਤਾਰ) ਦੀ ਜਾਂਚ ਲਈ ਵਿਸ਼ੇਸ਼ ਕਮਰੇ ਬਨਾਉਣ 'ਤੇ ਸਭਿਅਕ ਤਰੀਕੇ ਨਾਲ ਸਿੱਖ ਯਾਤਰੂਆਂ ਦੀ ਚੈਕਿੰਗ ਕਰਨ ਦਾ ਪ੍ਰਬੰਧ ਕੀਤਾ ਗਿਆ ਹੈ।

ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਸਿੱਖ ਯਾਤਰੂਆਂ ਦੀ ਪਗੜੀ (ਦਸਤਾਰ) ਦੀ ਚੈਕਿੰਗ ਦਾ ਮਾਮਲਾ ਅਤਿਅੰਤ ਸੰਵੇਦਨਸ਼ੀਲ ਸੀ ਤੇ ਜਿਸ ਤਰੀਕੇ ਨਾਲ ਚੈਕਿੰਗ ਕੀਤੀ ਜਾਂਦੀ ਸੀ ਉਸ 'ਤੇ ਸਮੁੱਚੀ ਸਿੱਖ ਕੌਮ ਨੂੰ ਬੇਹੱਦ ਇਤਰਾਜ਼ ਸੀ। ਉਨ੍ਹਾਂ ਨੇ ਭਾਰਤ ਦੇ ਪ੍ਰਧਾਨ ਮੰਤਰੀ ਵੱਲੋਂ ਕੀਤੇ ਯਤਨਾਂ ਅਤੇ ਪੋਲੈਂਡ ਸਰਕਾਰ ਵੱਲੋਂ ਅਜਿਹੇ ਲਏ ਗਏ ਫੈਸਲੇ ਨੂੰ ਸਮੇਂ ਸਿਰ ਲਿਆ ਗਿਆ ਯੋਗ ਫੈਸਲਾ ਕਰਾਰ ਦਿੱਤਾ ਅਤੇ ਦੋਹਾਂ ਸਰਕਾਰ ਦਾ ਧੰਨਵਾਦ ਵੀ ਕੀਤਾ।

## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਅੰਮ੍ਰਿਤ ਵੇਲੇ ਆਏ ਮੁੱਖ ਵਾਕ ਦੀ ਕਥਾ-ਵੀਚਾਰ ਦਾ ਸਿੱਧਾ ਪ੍ਰਸਾਰਨ

ਅੰਮ੍ਰਿਤਸਰ ੧੦ ਸਤੰਬਰ:- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਗੁਰਬਾਣੀ ਕੀਰਤਨ ਦੇ ਹੋ ਰਹੇ ਸਿੱਧੇ ਪ੍ਰਸਾਰਨ ਨਾਲ ਸੰਸਾਰ ਦੇ ਸਿੱਖ ਜਗਤ ਨਾਲ ਜੁੜੀਆਂ ਸੰਗਤਾਂ ਦੀ ਚਿਰਾਂ ਤੋਂ ਵੇਦਨ ਭਰੀ ਮੰਗ ਸੀ ਕਿ ਸਿੱਖੀ ਦੇ ਸੋਮੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਰੋਜ਼ਾਨਾ ਆਏ ਮੁੱਖ ਵਾਕ ਦੀ ਕਥਾ-ਵੀਚਾਰ ਉਨ੍ਹਾਂ ਤੱਕ ਪਹੁੰਚਾਈ ਜਾਵੇ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇ. ਅਵਤਾਰ ਸਿੰਘ ਜੀ ਦੇ ਪਿਛਲੇ ਤਿੰਨ ਸਾਲਾਂ ਦੀ ਅਣਥਕ ਮਿਹਨਤ ਅਤੇ ਵਿਸ਼ੇਸ਼ ਉਪਰਾਲੇ ਸਦਕਾ ਲੱਖਾਂ ਦੀ ਗਿਣਤੀ ਵਿਚ ਸ੍ਰੀ ਦਰਬਾਰ ਸਾਹਿਬ ਨਾਲ ਜੁੜੀਆਂ ਸੰਗਤਾਂ ਨੂੰ ਲਾਈਵ ਟੈਲੀਕਾਸਟ ਕੀਰਤਨ ਦੇ ਨਾਲ-ਨਾਲ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਆਏ ਅੰਮ੍ਰਿਤ ਵੇਲੇ ਦੇ ਮੁੱਖ ਵਾਕ ਦੀ ਕਥਾ-ਵਿਚਾਰ ਦਾ ਅੱਜ ਸਵੇਰੇ ੭:੪੫ ਤੋਂ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਤੋਂ ਪੀ.ਟੀ.ਸੀ. ਪੰਜਾਬੀ ਅਤੇ ਪੀ.ਟੀ.ਸੀ. ਨਿਊਜ਼ ਤੋਂ ਸਿੱਧਾ ਪ੍ਰਸਾਰਨ ਸ਼ੁਰੂ ਹੋ ਗਿਆ ਹੈ ਜਿਸ ਲਈ ਸਮੂੰਹ ਜਗਤ ਦੀਆਂ ਸਿੱਖ ਸੰਗਤਾਂ ਨੂੰ ਹਾਰਦਿਕ ਵਧਾਈ ਦਿੰਦਿਆਂ ਹੋਇਆ ਜਥੇ. ਅਵਤਾਰ ਸਿੰਘ ਨੇ ਸ੍ਰੀ ਗੁਰੂ ਰਾਮਦਾਸ ਜੀ ਦਾ ਸ਼ੁਕਰਾਨਾ ਕੀਤਾ ਅਤੇ ਸੰਗਤਾਂ ਨੂੰ ਅਪੀਲ ਕੀਤੀ ਕਿ ਮੁੱਖ ਵਾਕ ਦੀ ਕਥਾ-ਵੀਚਾਰ ਨੂੰ ਸਰਵਨ ਕਰਕੇ ਆਪਣਾ ਜੀਵਨ ਸਫਲਾ ਕਰਨ।

# ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਦੀ ਵਿਦਿਆਰਥਣ ਪੰਜਾਬ ਵਿਚੋਂ ਪਹਿਲੇ ਸਥਾਨ 'ਤੇ

ਅੰਮ੍ਰਿਤਸਰ-੩੧ ਅਗਸਤ: ਬਾਬਾ ਫਰੀਦ ਯੂਨੀਵਰਸਿਟੀ ਵੱਲੋਂ ਜਾਰੀ ਐਮ.ਬੀ.ਬੀ.ਐੱਸ. ਦੇ ਪਹਿਲੇ ਪ੍ਰੋਫੈਸ਼ਨ ਦੇ ਨਤੀਜਿਆਂ 'ਚ ਸ੍ਰੀ ਗੁਰੂ ਰਾਮਦਾਸ ਇੰਸਟੀਚਿਊਟ ਆਫ ਮੈਡੀਕਲ ਸਾਇੰਸਜ਼ ਐਂਡ ਰੀਸਰਚ, ਸ੍ਰੀ ਅੰਮ੍ਰਿਤਸਰ ਦੀ ਵਿਦਿਆਰਥਣ ਨੀਤੂ(ਸਿੱਧੂ) ਵੱਲੋਂ ੬੦੦ 'ਚੋਂ ੪੯੨ ਅੰਕ ਪ੍ਰਾਪਤ ਕਰਕੇ ਪੰਜਾਬ 'ਚੋਂ ਪਹਿਲਾ ਸਥਾਨ ਪ੍ਰਾਪਤ ਕਰਨ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਉਸ ਨੂੰ ਮੁਬਾਰਕਬਾਦ ਦਿੰਦਿਆਂ ਗੋਲਡ ਮੈਡਲ ਨਾਲ ਸਨਮਾਨਤ ਕੀਤੇ ਜਾਣ ਦਾ ਐਲਾਨ ਕੀਤਾ ਹੈ। ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਇਸ ਵਿਦਿਆਰਥਣ ਨੇ ਜਿਥੇ ਚੰਗੇ ਨੰਬਰ ਪ੍ਰਾਪਤ ਕਰਕੇ, ਇਸ ਕਾਲਜ ਦੇ ਨਾਲ ਆਪਣੇ ਮਾਤਾ ਪਿਤਾ ਦਾ ਨਾਮ ਵੀ ਰੋਸ਼ਨ ਕੀਤਾ ਹੈ ਉਥੇ ਇਹ ਨੌਜਵਾਨ ਤੇ ਵਿਦਿਆਰਥੀ ਵਰਗ ਲਈ ਵੀ ਪ੍ਰੇਰਨਾ ਸਰੋਤ ਹੈ। ਨਤੀਜੇ ਬਾਰੇ ਜਾਣਕਾਰੀ ਦਿੰਦਿਆਂ ਡਾ: ਏ.ਪੀ. ਸਿੰਘ ਨੇ ਦੱਸਿਆ ਕਿ ਨੀਤੂ (ਸਿੱਧੂ) ਨੇ ਇਸ ਪ੍ਰੀਖਿਆ 'ਚ ਭਾਗ ਲੈਣ ਵਾਲੇ ਪੰਜਾਬ ਦੇ ੮ ਮੈਡੀਕਲ ਕਾਲਜਾਂ ਦੇ ੮੧੦ ਵਿਦਿਆਰਥੀਆਂ 'ਚੋਂ ਟਾਪ ਅਤੇ ਅਨਾਟਮੀ ਵਿਭਾਗ 'ਚ ਡਿਸਟਿੰਕਸ਼ਨ ਹਾਸਲ ਕੀਤੀ ਹੈ। ਡਾ: ਏ.ਪੀ. ਸਿੰਘ ਨੇ ਦੱਸਿਆ ਕਿ ਜਥੇਦਾਰ ਅਵਤਾਰ ਸਿੰਘ ਵੱਲੋਂ ਐਲਾਨ ਕੀਤਾ ਕਿ ਕਾਲਜ ਦੀ ਸਾਲਾਨਾ ਕਨਵੋਕੇਸ਼ਨ ਸਮੇਂ ਨੀਤੂ (ਸਿੱਧੂ) ਨੂੰ ਗੋਲਡ ਮੈਡਲ ਪ੍ਰਦਾਨ ਕੀਤਾ ਜਾਵੇਗਾ।

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਲੇਹ ਲਦਾਖ 'ਚ ਵੰਡੀ ਰਾਹਤ ਸਮੱਗਰੀ-ਅਦਲੀਵਾਲ

ਅੰਮ੍ਰਿਤਸਰ-੩੧ ਅਗਸਤ: ਲੇਹ ਲਦਾਖ ਵਿਖੇ ਭਿਆਨਕ ਹੜਾਂ ਤੋਂ ਪੀੜਤਾਂ ਦੀ ਸਹਾਇਤਾ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਦੇ ਆਦੇਸ਼ਾਂ ਅਨੁਸਾਰ ਕਰੀਬ ਚਾਲੀ ਲੱਖ ਰੁਪਏ ਦੀ ਰਾਹਤ ਸਮੱਗਰੀ ਭੇਜੀ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ. ਜੋਗਿੰਦਰ ਸਿੰਘ ਅਦਲੀਵਾਲ ਨੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਮੈਂਬਰ ਸ. ਸੁੱਚਾ ਸਿੰਘ ਲੰਗਾਹ (ਕੈਬਨਿਟ ਮੰਤਰੀ ਪੰਜਾਬ ਸਰਕਾਰ) ਨਾਲ ਸ਼੍ਰੋਮਣੀ ਕਮੇਟੀ ਦੇ ਉੱਚ ਅਧਿਕਾਰੀਆਂ ਨੇ ਲਦਾਖ ਵਿਖੇ ਰਾਹਤ ਕੈਂਪਾਂ ਅਤੇ ਪਿੰਡ-ਪਿੰਡ ਜਾ ਕੇ ਲੋੜਵੰਦਾਂ ਨੂੰ ਰਾਹਤ-ਸਮੱਗਰੀ ਵੰਡੀ ਹੈ। ਸ. ਸੁੱਚਾ ਸਿੰਘ ਲੰਗਾਹ ਨੇ ਪੱਤਰਕਾਰਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਰਬੱਤ ਦੇ ਭਲੇ ਦੀ ਧਾਰਨੀ ਹੈ ਅਤੇ ਦੇਸ਼ 'ਚ ਕਿਧਰੇ ਵੀ ਭਾਵੇਂ ਉਹ ਸੁਨਾਮੀ ਦਾ ਭੁਚਾਲ ਜਾਂ ਕਾਟੂਰ ਵਿਖੇ ਕੁਦਰਤੀ ਆਫਤ ਆਈ ਸ਼੍ਰੋਮਣੀ ਕਮੇਟੀ ਨੇ ਪ੍ਰਭਾਵਤ ਲੋਕਾਂ ਦੀ ਬਿਨਾਂ ਕਿਸੇ ਜਾਤ-ਪਾਤ, ਕਿੱਤੇ-ਖਿੱਤੇ ਦੇ ਭਿੰਨ ਭੇਦ ਤੋਂ ਮੂਹਰਲੀਆਂ ਸਫਾਂ 'ਚ ਸੇਵਾ ਕੀਤੀ ਹੈ। ਉਨ੍ਹਾਂ ਨੇ ਪੀੜਤਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਲਦਾਖ ਵਿਖੇ ਕੁਦਰਤੀ ਆਫਤ ਨਾਲ ਹੋਈ ਤਬਾਹੀ ਦੀ ਭਰਪਾਈ ਕਰ ਸਕਣੀ ਤਾਂ ਮੁਸ਼ਕਿਲ ਹੈ ਪਰ ਇਸ ਸੰਕਟ ਦੀ ਘੜੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੱਜ ਵੀ ਤੁਹਾਡੇ ਨਾਲ ਖੜੀ ਹੈ ਅਤੇ ਲੋੜ ਪੈਣ 'ਤੇ ਹੋਰ ਵੀ ਰਾਹਤ ਸਮੱਗਰੀ ਭੇਜੇ ਜਾਣ ਦਾ ਉਨ੍ਹਾਂ ਭਰੋਸਾ ਦਿੱਤਾ

## ਮੁਸਲਿਮ ਤੇ ਸਿੱਖ ਭਾਈਚਾਰੇ ਦੀਆਂ ਤਾਲਮੇਲ ਕਮੇਟੀਆਂ ਗਠਤ

ਅੰਮ੍ਰਿਤਸਰ-੨੯ ਅਗਸਤ: ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਜਥੇ. ਅਵਤਾਰ ਸਿੰਘ ਅਨੁਸਾਰ ਜੰਮੂ ਕਸ਼ਮੀਰ 'ਚ ਹੁਰੀਅਤ ਕਾਨਫਰੰਸ (ਐਮ) ਦੇ ਨੇਤਾ ਤੇ ਧਾਰਮਿਕ ਮੁਖੀ ਜਨਾਬ ਉਮਰ ਫਾਰੂਕ ਮੀਰਵਾਇਜ਼ ਨੇ ਸ੍ਰੀ ਨਗਰ ਵਿਖੇ ਜੁੰਮੇ ਦੀ ਨਮਾਜ ਉਪਰੰਤ ਸਿੱਖ ਭਾਈਚਾਰੇ ਨੂੰ ਮਿਲ ਰਹੀਆਂ ਧਮਕੀਆਂ ਦੀ ਨਿੰਦਾ ਦਾ ਮਤਾ ਪਾਸ ਕਰਦਿਆਂ ਮੁਸਲਿਮ ਅਤੇ ਸਿੱਖ ਭਾਈਚਾਰੇ ਦੀਆਂ ਤਾਲਮੇਲ ਕਮੇਟੀਆਂ ਗਠਤ ਕਰਨ ਦਾ ਐਲਾਨ ਕੀਤਾ ਹੈ। ਜਥੇਦਾਰ ਅਵਤਾਰ ਸਿੰਘ ਨੇ ਦੱਸਿਆ ਕਿ ਕਸ਼ਮੀਰ 'ਚ ਸਿੱਖ ਭਾਈਚਾਰੇ ਨੂੰ ਇਸਲਾਮ ਕਬੂਲ ਕਰਨ ਜਾਂ ਕਸ਼ਮੀਰ ਛੱਡ ਜਾਣ ਵਰਗੀਆਂ ਮਿਲ ਰਹੀਆਂ ਧਮਕੀਆਂ ਕਾਰਨ ਸਿੱਖ ਭਾਈਚਾਰੇ 'ਚ ਪੈਦਾ ਹੋਏ ਚਿੰਤਾਜਨਕ ਹਾਲਾਤਾਂ ਸਬੰਧੀ ਬੀਤੀ ੨੫ ਅਗਸਤ ਨੂੰ ਉਨ੍ਹਾਂ ਦੀ ਅਗਵਾਈ 'ਚ ਪੰਜ ਮੈਂਬਰੀ ਵਫਦ ਨੇ ਜੰਮੂ ਕਸ਼ਮੀਰ ਦੇ ਮੁੱਖ ਮੰਤਰੀ ਤੋਂ ਇਲਾਵਾ ਹੁਰੀਅਤ ਕਾਨਫਰੰਸ ਦੇ ਨੇਤਾਵਾਂ ਨਾਲ ਵੀ ਗਲੱਬਾਤ ਕੀਤੀ ਸੀ, ਜਿਸ ਦੌਰਾਨ ਉਨ੍ਹਾਂ ਵੱਲੋਂ ਕਿਸੇ ਵੀ ਪ੍ਰਕਾਰ ਦੇ ਭਰਮ ਭੁਲੇਖੇ ਦੂਰ ਕਰਨ ਲਈ ਮੁਸਲਿਮ ਤੇ ਸਿੱਖ ਭਾਈਚਾਰੇ ਦੇ ਨੁਮਾਇੰਦਿਆਂ ਦੀਆਂ ਤਾਲਮੇਲ ਕਮੇਟੀਆਂ ਗਠਤ ਕੀਤੇ ਜਾਣ ਦਾ ਭਰੋਸਾ ਦਿੱਤਾ ਗਿਆ ਸੀ, ਜਿਸ 'ਤੇ ਉਹ ਪੂਰੇ ਉਤਰੇ ਹਨ ਅਤੇ ਕਸ਼ਮੀਰ 'ਚ ਮੌਜੂਦ ਹਾਲਾਤਾਂ ਨੂੰ ਠੀਕ ਕਰਨ ਲਈ ਇਹ ਇਕ ਅਹਿਮ ਕਦਮ ਹੈ।

---

## ਤਖ਼ਤ ਸ੍ਰੀ ਦਮਦਮਾ ਸਾਹਿਬ ਵੱਲੋਂ ਗੁਰਮਤਿ ਸਿਖਲਾਈ ਕੈਂਪ

ਮਿਤੀ ੨੭-੨੮-੨੯ ਜੁਲਾਈ ੨੦੧੦ ਨੂੰ ਗ੍ਰੰਥੀ ਸਿੰਘਾਂ ਅਤੇ ਪਾਠੀ ਸਿੰਘਾਂ ਦਾ ਤਿੰਨ ਰੋਜ਼ਾ (ਸ਼ੁੱਧ ਉਚਾਰਣ) ਗੁਰਬਾਣੀ ਅਤੇ ਗੁਰਮਤਿ ਸਬੰਧੀ ਅਕਾਲ ਤਖ਼ਤ ਸਾਹਿਬ ਦੀ ਰਹਿਤ ਮਰਯਾਦਾ ਅਨੁਸਾਰ ਦ੍ਰਿੜ ਕਰਵਾਉਣ ਲਈ ਸਬ-ਆਫਿਸ ਧਰਮ ਪ੍ਰਚਾਰ ਤਖ਼ਤ ਸ੍ਰੀ ਦਮਦਮਾ ਸਾਹਿਬ ਵੱਲੋਂ ਸਿਖਲਾਈ ਕੈਂਪ ਗੁਰਦੁਆਰਾ ਹਾਜੀ ਰਤਨ ਬਠਿੰਡਾ ਵਿਖੇ ਲਗਾਇਆ ਗਿਆ। ਜਿਸ ਵਿਚ ਭਾਈ ਭਰਪੂਰ ਸਿੰਘ ਅਰਦਾਸੀਆ ਸਿੰਘ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ, ਸ. ਅਮਰਜੀਤ ਸਿੰਘ ਪ੍ਰਿੰਸੀਪਲ ਗੁਰੂ ਕਾਸ਼ੀ ਗੁਰਮਤਿ ਇੰਸਟੀਚਿਊਟ ਤਲਵੰਡੀ ਸਾਬੋ, ਭਾਈ ਹਰਪ੍ਰੀਤ ਸਿੰਘ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਸ੍ਰੀ ਮੁਕਤਸਰ ਸਾਹਿਬ, ਭਾਈ ਸੁਖਜਿੰਦਰ ਸਿੰਘ ਸ਼ਹੂਰ ਪ੍ਰਚਾਰਕ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਇਲਾਵਾ ਜਥੇਦਾਰ ਬਲਵੰਤ ਸਿੰਘ ਜੀ ਨੰਦਗੜ੍ਹ ਨੇ ਤਿੰਨੇ ਦਿਨ ਗੁਰਬਾਣੀ ਸ਼ੁੱਧ ਉਚਾਰਣ ਅਤੇ ਗੁਰਮਤਿ ਦੀ ਰੌਸ਼ਨੀ ਵਿਚ ਗ੍ਰੰਥੀ ਸਿੰਘਾਂ ਦੇ ਵੱਡੇ ਇਕੱਠ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਅਤੇ ਸ਼ਰਧਾ ਭਾਵਨਾ ਨਾਲ ਗੁਰਬਾਣੀ ਅਰਥਾਂ ਸਮੇਤ ਪੜ੍ਹਨ ਅਤੇ ਸੰਥਿਆ ਪ੍ਰਾਪਤ ਕਰਨ। ਇਸ ਕੈਂਪ ਸਮੇਂ ਬੀਬੀ ਦਵਿੰਦਰ ਕੌਰ ਖਾਲਸਾ ਅਤੇ ਸ. ਸੁਖਦੇਵ ਸਿੰਘ ਜੀ, ਡਾ. ਅਨੋਖ ਸਿੰਘ ਚੀਨੀ (ਵਿਦਵਾਨ), ਸ. ਸੁਖਦੇਵ ਸਿੰਘ ਐਸ.ਐਮ. ਬੈਟਰੀ ਵਾਲੇ, ਸ. ਰਤਨ ਸਿੰਘ, ਭਾਈ ਸਿਮਰਨਜੀਤ ਸਿੰਘ ਜੀ ਕਥਾਵਾਚਕ, ਭਾਈ ਬਿਕਰਮਜੀਤ ਸਿੰਘ, ਡਾ. ਗੁਰਿੰਦਰ ਸਿੰਘ, ਸ. ਨਿਰੰਜਣ ਸਿੰਘ, ਸ. ਅਵਤਾਰ ਸਿੰਘ, ਸ. ਬੂਟਾ ਸਿੰਘ ਆਦਿ ਨੇ ਤਿੰਨੇ ਦਿਨ ਹਾਜ਼ਰੀਆਂ। ਇਲਾਕੇ ਦੀਆਂ ਸੰਗਤਾਂ ਅਤੇ ਪਾਠੀ ਸਿੰਘਾਂ ਨੇ ਧਰਮ ਪ੍ਰਚਾਰ ਕਮੇਟੀ ਅਤੇ ਜਥੇਦਾਰ ਅਵਤਾਰ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਧੰਨਵਾਦ ਕੀਤਾ ਅਤੇ ਕਿਹਾ ਕਿ ਹੁਣ ਲੋੜ ਹੈ, ਇਸ ਤਰ੍ਹਾਂ ਦੇ ਗੁਰਮਤਿ ਸਬੰਧੀ ਕੈਂਪ ਹਰੇਕ ਇਲਾਕੇ ਵਿਚ ਲਗਾਉਣੇ ਚਾਹੀਦੇ ਹਨ। ■

# ਧਰਮ ਪ੍ਰਚਾਰ ਵਹੀਰ ਦੀਆਂ ਧਰਮ ਪ੍ਰਚਾਰ ਸਰਗਰਮੀਆਂ

## ਯੂ.ਪੀ. ਸਿੱਖ ਮਿਸ਼ਨ ਹਾਪੁੜ ਵੱਲੋਂ ਅੰਮ੍ਰਿਤ ਸੰਚਾਰ ਸਮਾਗਮ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਦੀ ਪ੍ਰੇਰਨਾ ਸਦਕਾ ਸ. ਸੁਖਮੀਤ ਸਿੰਘ ਕਾਦੀਆਂ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀ ਯੋਗ ਅਗਵਾਈ ਹੇਠ ਮਿਤੀ ੧੫-੧-੨੦੧੦ ਤੋਂ ੧੧-੭-੨੦੧੦ ਤੀਕ ਯੂ.ਪੀ. ਪ੍ਰਾਂਤ ਦੇ ਵੱਖ-ਵੱਖ ਥਾਂਵਾਂ 'ਤੇ ਅੰਮ੍ਰਿਤ-ਸੰਚਾਰ ਸਮਾਗਮ ਕੀਤੇ ਗਏ ਜਿਸ ਵਿਚ ੭੦੨ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ-ਘਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਕਕਾਰਾਂ ਦੀ ਫ੍ਰੀ ਸੇਵਾ ਸਿੱਖ ਮਿਸ਼ਨ ਹਾਪੁੜ ਵੱਲੋਂ ਕੀਤੀ ਗਈ। ਇਨ੍ਹਾਂ ਸਮਾਗਮਾਂ ਵਿਚ ਸ. ਸੁਖਮੀਤ ਸਿੰਘ ਕਾਦੀਆਂ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸ. ਸੁਖਦੇਵ ਸਿੰਘ ਤੁੜ ਇੰਚਾਰਜ ਮਿਸ਼ਨ ਹਾਪੁੜ ਵੱਲੋਂ ਪਹੁੰਚੀਆਂ ਸਿੱਖ ਸੰਗਤਾਂ ਨੂੰ ਗੁਰੂ-ਡੰਮ੍ਹ ਤੋਂ ਦੂਰ ਰਹਿਣ, ਸਿੱਖ ਰਹਿਤ ਮਰਯਾਦਾ ਅਨੁਸਾਰ ਆਪਣਾ ਜੀਵਨ ਬਤੀਤ ਕਰਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲੱਗਣ ਤੇ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ ਗਈ। ਮਿਸ਼ਨ ਦੇ ਪ੍ਰਚਾਰਕ ਸਾਹਿਬਾਨਾਂ, ਕਵੀਸ਼ਰੀ ਜਥਿਆਂ ਅਤੇ ਰਾਗੀ ਸਿੰਘਾਂ ਵੱਲੋਂ ਗੁਰੂ ਦਾ ਜੱਸ ਸੁਣਾ ਕੇ ਸਿੱਖ-ਸੰਗਤਾਂ ਨੂੰ ਨਿਹਾਲ ਕੀਤਾ ਗਿਆ।

## ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਗਿਆਨੀ ਗੁਰਮੁਖ ਸਿੰਘ ਹੈੱਡ ਗ੍ਰੰਥੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪ੍ਰਾਪਤ ਸੂਚਨਾ ਅਨੁਸਾਰ ਮਹੀਨਾ ਜੁਲਾਈ ੨੦੧੦ ਵਿਚ ਪੰਜਾਬ ਅਤੇ ਪੰਜਾਬ ਤੋਂ ਬਾਹਰ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ ਛਕਣ ਵਾਲੇ ਪ੍ਰਾਣੀਆਂ ਦਾ ਵੇਰਵਾ ਇਸ ਪ੍ਰਕਾਰ ਹੈ:

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੧-੭-੨੦੧੦ | ਪਿੰਡ ਸੈਫਲਾਬਾਦ (ਕਪੂਰਥਲਾ) | ੮੫ |
| ੪-੭-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੧੭੯ |
| ੪-੭-੨੦੧੦ | ਗੁਰਦੁਆਰਾ ਗੁਰੂ ਕੀ ਵਡਾਲੀ (ਅੰਮ੍ਰਿਤਸਰ) | ੧੪੫ |
| ੪-੭-੨੦੧੦ | ਬਸਤੀ ਸ਼ੇਖ਼ (ਜਲੰਧਰ) | ੧੦੭ |
| ੫-੭-੨੦੧੦ | ਗੁ: ਗੁਰੂ ਤੇਗ ਬਹਾਦਰ ਸਾਹਿਬ, ਕਾਦੀਆਂ (ਗੁਰਦਾਸਪੁਰ) | ੧੨੫ |
| ੭-੭-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੨੧੧ |
| ੭-੭-੨੦੧੦ | ਗੁਰਨਾਮ ਨਗਰ (ਅੰਮ੍ਰਿਤਸਰ) | ੬੦ |
| ੯-੭-੨੦੧੦ | ਪਿੰਡ ਮਹਿਮਾ (ਫਿਰੋਜ਼ਪੁਰ) | ੫੦ |
| ੧੦-੭-੨੦੧੦ | ਪਿੰਡ ਭਾਵੜਾ ਆਜਮਸ਼ਾਹ (ਫਿਰੋਜ਼ਪੁਰ) | ੫੫ |
| ੧੧-੭-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੨੧੭ |
| ੧੧-੭-੨੦੧੦ | ਪਿੰਡ ਬਾਲੇਵਾਲ (ਫਿਰੋਜ਼ਪੁਰ) | ੪੫ |
| ੧੧-੭-੨੦੧੦ | ਗੁ: ਬੇਰ ਸਾਹਿਬ ਸੁਲਤਾਨਪੁਰ ਲੋਧੀ (ਕਪੂਰਥਲਾ) | ੪੩ |

| | | |
|---|---|---|
| ੧੨-੭-੨੦੧੦ | ਬਸਤੀ ਅਹਮਦਸ਼ਾਹ (ਫਿਰੋਜ਼ਪੁਰ) | ੯੦ |
| ੧੩-੭-੨੦੧੦ | ਪਿੰਡ ਮੱਲੂਵਾਲ (ਫਿਰੋਜ਼ਪੁਰ) | ੪੮ |
| ੧੪-੭-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੨੦੪ |
| ੧੪-੭-੨੦੧੦ | ਪਿੰਡ ਡੋਡ (ਫਿਰੋਜ਼ਪੁਰ) | ੭੭ |
| ੧੫-੭-੨੦੧੦ | ਪਿੰਡ ਝੋਕਮੋੜੇ (ਫਿਰੋਜ਼ਪੁਰ) | ੩੦ |
| ੧੬-੭-੨੦੧੦ | ਗੁ: ਬੀੜ ਬਾਬਾ ਬੁੱਢਾ ਜੀ (ਤਰਨਤਾਰਨ) | ੧੩ |
| ੧੮-੭-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੧੮੬ |
| ੨੧-੭-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੧੬੫ |
| ੨੫-੭-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੨੪੯ |
| ੨੫-੭-੨੦੧੦ | ਗੁਰਦੁਆਰਾ ਬਾਬਾ ਹਰਿ ਜੀ ਖੁਖਰੈਣ (ਕਪੂਰਥਲਾ) | ੩੭ |
| ੨੫-੭-੨੦੧੦ | ਗੁ: ਬਾਉਲੀ ਸਾਹਿਬ, ਸ੍ਰੀ ਗੋਇੰਦਵਾਲ ਸਾਹਿਬ (ਤਰਨਤਾਰਨ) | ੨੫ |
| ੨੬-੭-੨੦੧੦ | ਪਿੰਡ ਬੂਥਗੜ੍ਹ, ਸਸਰਾਲੀ | ੫੭ |
| ੨੭-੭-੨੦੧੦ | ਪਿੰਡ ਗੋਸਗੜ (ਲੁਧਿਆਣਾ) | ੨੩ |
| ੨੮-੭-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੧੫੪ |
| ੨੮-੭-੨੦੧੦ | ਪਿੰਡ ਸੀੜਾ (ਲੁਧਿਆਣਾ) | ੬ |
| ੨੯-੭-੨੦੧੦ | ਪਿੰਡ ਬਾਜੜਾ (ਲੁਧਿਆਣਾ) | ੨੩ |
| ੩੦-੭-੨੦੧੦ | ਪਿੰਡ ਢੇਰੀ (ਲੁਧਿਆਣਾ) | ੧੫੦ |
| ੩੧-੭-੨੦੧੦ | ਪਿੰਡ ਕਾਨੀਜਾ (ਲੁਧਿਆਣਾ) | ੧੫੩ |

## ਹਿਮਾਚਲ ਸਿੱਖ ਮਿਸ਼ਨ ਵੱਲੋਂ ਗੁਰਮਤਿ ਸਿਖਲਾਈ ਕੈਂਪ

ਹਿਮਾਚਲ ਪ੍ਰਦੇਸ਼ ਦੇ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮਾਸਟਰ ਜਗੀਰ ਸਿੰਘ ਦੇ ਦਿਸ਼ਾ-ਨਿਰਦੇਸ਼ ਅਨੁਸਾਰ ਸਿੱਖ ਮਿਸ਼ਨ ਹਿਮਾਚਲ ਪ੍ਰਦੇਸ਼ (ਧਰਮ ਪ੍ਰਚਾਰ ਕਮੇਟੀ) ਵੱਲੋਂ ਹਿਮਾਚਲ ਪ੍ਰਦੇਸ਼ ਦੇ ਵੱਖ-ਵੱਖ ਨਗਰਾਂ ਦੇ ਬੱਚਿਆਂ ਦਾ ਦਸ ਰੋਜ਼ਾ ਗੁਰਮਤਿ ਸਿਖਲਾਈ ਕੈਂਪ ਇਲਾਕੇ ਦੀਆਂ ਸਮੂਹ ਗੁਰਦੁਆਰਾ ਕਮੇਟੀਆਂ, ਸੰਤ ਮਹਾਂਪੁਰਸ਼ਾਂ ਦੇ ਸਹਿਯੋਗ ਨਾਲ ਮਿਤੀ ੧੩-੭-੧੦ ਤੋਂ ੨੨-੭-੧੦ ਤਕ ਗੁਰਦੁਆਰਾ ਬਿਭੌਰ ਸਾਹਿਬ ਨੰਗਲ ਟਾਊਨ, ਜ਼ਿਲ੍ਹਾ ਰੋਪੜ ਵਿਖੇ ਲਗਾਇਆ ਗਿਆ। ਸਿੱਖ ਮਿਸ਼ਨ ਹਿਮਾਚਲ ਪ੍ਰਦੇਸ਼ ਦੇ ਇੰਚਾਰਜ ਭਾਈ ਸੰਤੋਖ ਸਿੰਘ ਦੀ ਅਗਵਾਈ ਵਿਚ ਭਾਈ ਅਮਰਜੀਤ ਸਿੰਘ ਜੰਡੀ, ਭਾਈ ਲਖਮਿੰਦਰ ਸਿੰਘ ਪ੍ਰਚਾਰਕ, ਭਾਈ ਸੁਖਰਾਜ ਸਿੰਘ ਪ੍ਰਚਾਰਕ ਅਤੇ ਭਾਈ ਜਗਤਾਰ ਸਿੰਘ ਨਾਲਾਗੜ੍ਹ, ਕਵੀਸ਼ਰੀ ਜਥਾ ਭਾਈ ਅਜੀਤ ਸਿੰਘ ਕੈਂਪ ਦੌਰਾਨ ਬੱਚਿਆਂ ਨੂੰ ਸਿੱਖ ਰਹਿਤ ਮਰਯਾਦਾ, ਸਿੱਖ ਇਤਿਹਾਸ, ਪੰਜਾਬੀ ਪੜ੍ਹਾਉਣ ਅਤੇ ਦਸਤਾਰ ਸਜਾਉਣ ਸਬੰਧੀ ਸਿਖਲਾਈ ਦਿੰਦੇ ਰਹੇ। ਨਿਤਨੇਮ ਦੀ ਸੰਥਿਆ ਭਾਈ ਫੂਲਾ ਸਿੰਘ ਪੰਜ ਪਿਆਰਾ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਤੇ ਸਿੱਖੀ ਦੇ ਮਾਰਸ਼ਲ-ਆਰਟ ਗਤਕੇ ਦੀ ਸਿਖਲਾਈ ਭਾਈ ਗੁਰਪ੍ਰੀਤ ਸਿੰਘ ਗੱਤਕਾ ਮਾਸਟਰ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ ਵੱਲੋਂ ਦਿੱਤੀ ਗਈ। ਸ. ਜਵਾਹਰ ਸਿੰਘ ਮੈਨੇਜਰ ਅਤੇ ਸ. ਰਣਵੀਰ ਸਿੰਘ ਐਡੀ: ਮੈਨੇਜਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵੱਲੋਂ ਬੱਚਿਆਂ ਦੀ ਰਿਹਾਇਸ਼ ਅਤੇ ਲੰਗਰ ਦਾ ਬਹੁਤ ਹੀ ਸੁਯੋਗ ਪ੍ਰਬੰਧ ਕੀਤਾ ਗਿਆ। ਮਾਸਟਰ ਜਗੀਰ ਸਿੰਘ ਮੈਂਬਰ ਸ਼੍ਰੋਮਣੀ

ਗੁਰਦੁਆਰਾ ਪ੍ਰਬੰਧਕ ਕਮੇਟੀ ਦਸ ਦਿਨ ਕੈਂਪ ਵਿਚ ਹਾਜ਼ਰ ਰਹੇ ਅਤੇ ਸਮੁੱਚੇ ਪ੍ਰਬੰਧ ਦੀ ਦੇਖ-ਰੇਖ ਕੀਤੀ। ਮਾਨਯੋਗ ਗਿਆਨੀ ਮਾਨ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਗਿਆਨੀ ਸੁਖਵਿੰਦਰ ਸਿੰਘ ਹੈੱਡ ਗ੍ਰੰਥੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵੱਲੋਂ ਬੱਚਿਆਂ ਨੂੰ ਵਹਿਮਾਂ-ਭਰਮਾਂ ਨੂੰ ਤਿਆਗਣ ਦੀ ਪ੍ਰੇਰਨਾ ਦਿੱਤੀ ਗਈ। ਸ. ਹਰਜੀਤ ਸਿੰਘ ਐਡੀ: ਸਕੱਤਰ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਨੇ ਬੱਚਿਆਂ ਨੂੰ ਗੁਰਮਤਿ ਕੈਂਪਾਂ ਵਿਚ ਸ਼ਾਮਲ ਹੋ ਕੇ ਆਪਣੇ ਗੌਰਵਮਈ ਵਿਰਸੇ ਤੋਂ ਪ੍ਰੇਰਨਾ ਲੈਣ ਲਈ ਪ੍ਰੇਰਿਆ। ਸ. ਬਲਵਿੰਦਰ ਸਿੰਘ ਜੌੜਾਸਿੰਘਾ ਮੀਤ ਸਕੱਤਰ ਵੱਲੋਂ ਸਿੱਖ ਰਹਿਤ ਮਰਯਾਦਾ ਦੇ ਧਾਰਨੀ ਹੋਣ ਲਈ ਪ੍ਰੇਰਿਆ ਗਿਆ। ਸ. ਹਰਭਜਨ ਸਿੰਘ ਮਨਾਵਾਂ ਮੀਤ ਸਕੱਤਰ ਵੱਲੋਂ ਬਾਬਾ ਬੁੱਢਾ ਜੀ ਦੀ ਛੋਟੀ ਉਮਰੇ ਲੰਮੇਰੀ ਸੋਚ ਰੱਖਣ ਵਾਲੀ ਬਿਰਤੀ ਦੇ ਧਾਰਨੀ ਹੋਣ ਦੀ ਪ੍ਰੇਰਨਾ ਦਿੱਤੀ ਗਈ। ਕੈਂਪ ਦੌਰਾਨ ਇਲਾਕੇ ਦੀਆਂ ਸਨਮਾਨਯੋਗ ਸ਼ਖ਼ਸੀਅਤਾਂ ਬਾਬਾ ਹਰਪਾਲ ਸਿੰਘ ਊਨਾ, ਸ. ਪ੍ਰੇਮ ਸਿੰਘ ਭਲੜੀ, ਸ. ਅਵਤਾਰ ਸਿੰਘ ਅਨੰਦਪੁਰ ਸਾਹਿਬ, ਸ. ਸੋਹਣ ਸਿੰਘ ਵਾੜੇਵਾਲ, ਸ. ਹਰਬੰਸ ਸਿੰਘ ਸਰਹਾਲਾ ਨੇ ਬੱਚਿਆਂ ਲਈ ਫਲ-ਫਰੂਟ ਦੀ ਸੇਵਾ ਕੀਤੀ। ਕੈਂਪ ਦੇ ਅਖੀਰ ਵਿਚ ਮਿਤੀ ੨੨-੭-੧੦ ਨੂੰ ਗੁਰਦੁਆਰਾ ਬਿਭੌਰ ਸਾਹਿਬ ਦੇ ਹਜ਼ੂਰੀ ਰਾਗੀ ਜਥੇ ਨੇ ਕੀਰਤਨ ਦੁਆਰਾ ਹਾਜ਼ਰੀ ਭਰੀ। ਬੱਚਿਆਂ ਦੇ ਕੁਇਜ਼ ਮੁਕਾਬਲੇ, ਦਸਤਾਰ ਮੁਕਾਬਲੇ ਅਤੇ ਗਤਕੇ ਦੇ ਮੁਕਾਬਲੇ ਵੀ ਕਰਵਾਏ ਗਏ। ਮਾਨਯੋਗ ਸਿੰਘ ਸਾਹਿਬ ਗਿਆਨੀ ਤਰਲੋਚਨ ਸਿੰਘ ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਨੇ ਸੰਗਤ ਵਿਚ ਬੱਚਿਆਂ ਤੋਂ ਸਵਾਲ ਪੁੱਛੇ। ਵੱਖ-ਵੱਖ ਮੁਕਾਬਲਿਆਂ ਵਿਚ ਮਾਅਰਕੇ ਮਾਰਨ ਵਾਲੇ ਬੱਚਿਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਮੋਮੈਂਟੋ, ਸਰਟੀਫਿਕੇਟ ਤੇ ਸਿਰੋਪਾਉ ਦਿੱਤੇ ਗਏ।

## ਸਿੱਖ ਵਿਰਸਾ ਸੰਭਾਲ ਮੁਹਿੰਮ ਵੱਲੋਂ ਗੁਰਮਤਿ ਸਮਾਗਮ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਦੀ ਦਿਸ਼ਾ ਨਿਰਦੇਸ਼ਨਾ ਤੇ ਅਖੰਡ ਕੀਰਤਨੀ ਜਥਾ ਇੰਟਰਨੈਸ਼ਨਲ ਅਤੇ ਧਰਮ ਪ੍ਰਚਾਰ ਲਹਿਰ ਦੇ ਇੰਚਾਰਜ ਜਥੇ. ਬਲਦੇਵ ਸਿੰਘ ਦੀ ਯੋਗ ਅਗਵਾਈ ਹੇਠ ਸਿੱਖ ਵਿਰਸਾ ਸੰਭਾਲ ਲਹਿਰ ਦੇ ਰੂਪ ਵਿਚ ੪੯ਵੇਂ ਗੇੜ ਦੀ ਧਰਮ ਪ੍ਰਚਾਰ ਵਹੀਰ ਦੇ ਸਮਾਗਮ ੨੬ ਜੁਲਾਈ ਤੋਂ ੨ ਅਗਸਤ ਤੱਕ ਜ਼ਿਲ੍ਹਾ ਲੁਧਿਆਣਾ ਦੇ ਵੱਖ ਵੱਖ ਪਿੰਡਾਂ ਵਿਚ ਕਰਵਾਏ ਗਏ। ਪਹਿਲਾ ਸਮਾਗਮ ੨੬ ਜੁਲਾਈ ਨੂੰ ਪਿੰਡ ਬੂਥਗੜ੍ਹ ਸਸਰਾਲੀ 'ਚ, ਦੂਜਾ ੨੭ ਨੂੰ ਪਿੰਡ ਗੋਂਸਗੜ੍ਹ 'ਚ, ਤੀਸਰਾ ੨੮ ਨੂੰ ਪਿੰਡ ਸੀੜਾ 'ਚ, ਚੌਥਾ ੨੯ ਜੁਲਾਈ ਨੂੰ ਪਿੰਡ ਬਾਜੜਾ 'ਚ, ਪੰਜਵਾਂ ਸਮਾਗਮ ੩੦ ਨੂੰ ਪਿੰਡ ਢੇਰੀ 'ਚ, ਛੇਵਾਂ ੩੧ ਜੁਲਾਈ ਨੂੰ ਪਿੰਡ ਕਲੀਜਾ 'ਚ, ਸੱਤਵਾਂ ਸਮਾਗਮ ੧ ਅਗਸਤ ਨੂੰ ਪਿੰਡ ਜਮਾਲਪੁਰ ਲੇਲੀ ਵਿਖੇ ਅਤੇ ਅਖੀਰਲਾ ਅਤੇ ਮੁੱਖ ਸਮਾਗਮ ੨ ਅਗਸਤ ਨੂੰ ਪਿੰਡ ਚੂਹੜਵਾਲਾ ਵਿਖੇ ਕਰਵਾਇਆ ਗਿਆ। ਇੰਨ੍ਹਾਂ ਅੱਠ ਦਿਨਾਂ ਸਮਾਗਮਾਂ ਦੌਰਾਨ ੯੬੦ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ। ਜਿੰਨ੍ਹਾਂ ਨੂੰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ:ਪ੍ਰ:ਕਮੇਟੀ) ਵੱਲੋਂ ਭੇਟਾ ਰਹਿਤ ਕਕਾਰ ਦਿਤੇ ਗਏ। ਸਮਾਗਮ ਵਾਲੇ ਦਿਨ ਹਰ ਪਿੰਡ ਦੇ ਪਹੁੰਚ ਮਾਰਗ ਤੋਂ ਅਰੰਭ ਹੋ ਕੇ ਧਰਮ ਪ੍ਰਚਾਰ ਮੁਹਿੰਮ ਦੇ ਨਾਲ ਚੱਲ ਰਹੇ ਸਿੰਘਾਂ ਦਾ ਕਾਫ਼ਲਾ ਨਗਰ ਕੀਰਤਨ ਦੌਰਾਨ ਸ਼ਬਦ ਕੀਰਤਨ ਕਰਦਿਆਂ ਗੁਰਦੁਆਰਾ ਸਾਹਿਬ ਵਿਖੇ ਪੁੱਜਦਾ ਰਿਹਾ। ਸਮਾਗਮਾਂ ਦੌਰਾਨ ਭਾਈ ਗੁਰਮੀਤ ਸਿੰਘ ਅਤੇ ਭਾਈ ਜੈਮਲ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਨੇ ਇਲਾਹੀ ਬਾਣੀ ਦਾ ਕੀਰਤਨ ਕੀਤਾ। ਭਾਈ ਅਮਰਜੀਤ ਸਿੰਘ ਅਣਖੀ ਅਤੇ ਭਾਈ ਜਸਬੀਰ ਸਿੰਘ ਦੇ ਢਾਡੀ ਜਥਿਆਂ ਨੇ ਇਤਿਹਾਸਕ ਵਾਰਾਂ ਗਾ ਕੇ ਸੰਗਤਾਂ ਨੂੰ ਸਿੱਖ ਇਤਿਹਾਸ ਨਾਲ ਜੋੜਿਆ। ਪ੍ਰਚਾਰਕ

ਭਾਈ ਸਰਬਜੀਤ ਸਿੰਘ ਸੋਹੀਆਂ, ਭਾਈ ਕੁਲਰਾਜ ਸਿੰਘ ਵੱਲਾ, ਭਾਈ ਇੰਦਰਜੀਤ ਸਿੰਘ, ਭਾਈ ਗੁਰਮੁਖ ਸਿੰਘ, ਭਾਈ ਮਨਜੀਤ ਸਿੰਘ ਕਾਦੀਆਂ ਅਤੇ ਭਾਈ ਗੁਰਵਿੰਦਰ ਸਿੰਘ ਨੇ ਸਾਧ ਡੰਮ, ਭਰੂਣ ਹੱਤਿਆਂ ਨਸ਼ਿਆ ਦੇ ਕੋਹੜ ਅਤੇ ਦਾਜ ਵਰਗੀਆਂ ਲਾਹਨਤਾ ਤੋਂ ਦੂਰ ਰਹਿਣ ਲਈ ਕਥਾ ਅਤੇ ਕਵਿਤਾਵਾਂ ਰਾਹੀ ਸੰਗਤਾਂ ਨੂੰ ਸੁਚੇਤ ਕੀਤਾ।

ਮੁੱਖ ਸਮਾਗਮ ਦੌਰਾਨ ਸਮਾਗਮਾਂ ਦੇ ਮੁੱਖ ਪ੍ਰਬੰਧਕ ਪੰਜਾਬ ਐਗਰੋ ਦੇ ਚੇਅਰਮੈਨ ਸ. ਸ਼ਰਨਜੀਤ ਸਿੰਘ ਨੇ ਵੀ ਹਾਜ਼ਰੀ ਭਰੀ। ਇਨ੍ਹਾਂ ਤੋਂ ਇਲਾਵਾ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ, ਸ਼੍ਰੋਮਣੀ ਕਮੇਟੀ ਮੈਂਬਰ ਰਣਜੀਤ ਸਿੰਘ ਮੰਗਲੀ ਅਤੇ ਵਿਸ਼ਵ ਸਿੱਖ ਨਾਰੀ ਮੰਚ ਦੀ ਪ੍ਰਧਾਨ ਡਾ. ਹਰਜੀਤ ਕੌਰ ਪਾਉਂਟਾ ਸਾਹਿਬ ਨੇ ਵੀ ਸੰਗਤਾਂ ਨੂੰ ਬਾਣੀ ਬਾਣੇ ਦੇ ਧਾਰਨੀ ਹੋ ਕਿ ਗੁਰੂ ਗ੍ਰੰਥ ਸਾਹਿਬ ਦੇ ਲੜ੍ਹ ਲੱਗਣ ਲਈ ਕਿਹਾ।

ਧਰਮ ਪ੍ਰਚਾਰ ਲਹਿਰ ਦੇ ਸਮਾਗਮਾਂ ਦੌਰਾਨ ਸ੍ਰੀ ਗੁਰੂ ਰਾਮਦਾਸ ਮੈਡੀਕਲ ਹਸਪਤਾਲ ਵੱਲੋਂ ਇਕ ਮੁਫ਼ਤ ਮੈਡੀਕਲ ਕੈਂਪ ਵੀ ਲਗਾਇਆ। ਜਿਸ ਵਿਚ ਮਾਹਰ ਡਾਕਟਰਾਂ ਦੀ ਟੀਮ ਵੱਲੋਂ ੧੨੦੦ ਦੇ ਕਰੀਬ ਮਰੀਜ਼ਾਂ ਦਾ ਮੁਫ਼ਤ ਚੈਕਅਪ ਕੀਤਾ ਗਿਆ ਅਤੇ ਮੁਫ਼ਤ ਦਵਾਈਆਂ ਦਿੱਤੀਆਂ ਗਈਆਂ। ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ੍ਰ. ਹਰਜੀਤ ਸਿੰਘ ਵੱਲੋਂ ਅੰਮ੍ਰਿਤਪਾਨ ਕਰਨ ਵਾਲੇ ਪ੍ਰਾਣੀਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਛਪਦਾ ਮੁਫ਼ਤ ਧਾਰਮਿਕ ਸਾਹਿਤ ਅਤੇ ਸਿੱਖ ਰਹਿਤ ਮਰਿਯਾਦਾ ਅਤੇ ਹੋਰ ਧਾਰਮਿਕ ਪੁਸਤਕਾਂ ਭੇਟ ਕੀਤੀਆਂ ਗਈਆਂ।

ਧਰਮ ਪ੍ਰਚਾਰ ਵਹੀਰ ਵੱਲੋਂ ਵਿਸ਼ੇਸ਼ ਤੌਰ ਤੇ ਮਾਝਾ ਜੋਨ 'ਚ ਸਿੱਖੀ ਪ੍ਰਚਾਰ ਦੇ ਚਾਨਣ ਨੂੰ ਘਰ-ਘਰ ਪਹੁੰਚਾਉਣ ਲਈ ੨੩ ਅਗਸਤ ਨੂੰ ਭਾਈ ਗੁਰਦਾਸ ਹਾਲ ਅੰਮ੍ਰਿਤਸਰ ਵਿਖੇ ਮਾਝੇ ਜੋਨ ਦੇ ਜ਼ਿਲ੍ਹਾ ਅੰਮ੍ਰਿਤਸਰ, ਤਰਨਤਾਰਨ, ਗੁਰਦਾਸਪੁਰ ਦੇ ਸਮੂਹ ਪ੍ਰਚਾਰਕਾਂ, ਢਾਡੀਆਂ ਅਤੇ ਕਵੀਸ਼ਰਾਂ ਦੀ ਇਕੱਤਰਤਾ ਕੀਤੀ ਗਈ, ਜਿਸ ਵਿਚ ਮਾਝੇ 'ਚ ਸਿੱਖੀ ਪ੍ਰਚਾਰ ਦਾ ਢਾਂਚਾ ਸਥਾਪਿਤ ਕੀਤਾ ਗਿਆ। ਇਸ ਢਾਂਚੇ ਵਿਚ ਮਾਝੇ ਦੇ ਤਿੰਨਾਂ ਜਿਲ੍ਹਿਆਂ, ਅਤੇ ਹਰ ਬਲਾਕ ਦਾ ਇੱਕ-ਇੱਕ ਇੰਚਾਰਜ ਨਿਯੁਕਤ ਕੀਤਾ ਗਿਆ ਹੈ। ਇਸ ਮੌਕੇ ਜਥੇਦਾਰ ਗਿਆਨੀ ਬਲਦੇਵ ਸਿੰਘ ਨੇ ਆਖਿਆ ਕਿ ਬਲਾਕ ਪੱਧਰ ਦੀਆਂ ਟੀਮਾਂ ਹਰ ਮਹੀਨੇ ਦੀ ਰਿਪੋਰਟ ਜ਼ਿਲ੍ਹਾ ਇੰਚਾਰਜ ਨੂੰ ਦੇਣਗੇ ਅਤੇ ਜ਼ਿਲ੍ਹਾ ਇੰਚਾਰਜ ਆਪਣੀ ਰਿਪੋਰਟ ਧਰਮ ਪ੍ਰਚਾਰ ਲਹਿਰ ਦੇ ਮੁੱਖ ਦਫ਼ਤਰ ਭਾਈ ਗੁਰਦਾਸ ਹਾਲ ਵਿਖੇ ਦੇਣਗੇ। ਉਨ੍ਹਾਂ ਕਿਹਾ ਕਿ ਪ੍ਰਚਾਰਕ ਸਿੰਘਾਂ ਦੀਆਂ ਜੋ ਟੀਮਾਂ ਗਠਿਤ ਕੀਤੀਆਂ ਗਈਆਂ ਹਨ ਇਨ੍ਹਾਂ ਨੂੰ ਪ੍ਰਚਾਰ ਲਈ ਅਤਿਆਧੁਨਿਕ ਸਾਧਨ ਮੁਹੱਈਆ ਕੀਤੇ ਜਾਣਗੇ। ਉਨ੍ਹਾ ਕਿਹਾ ਕਿ ਧਰਮ ਪ੍ਰਚਾਰ ਲਹਿਰ ਵੱਲੋਂ ਇੱਕ ਸਾਲ ਦੇ ਅੰਦਰ ਮਾਝੇ ਦੇ ਹਰ ਘਰ ਤੱਕ ਪਹੁੰਚ ਕਰਨ ਦਾ ਨਿਸ਼ਾਨਾ ਮਿਥਿਆ ਗਿਆ ਹੈ। ਇਸ ਮੌਕੇ ਇਕੱਤਰਤਾ ਦੌਰਾਨ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਹਰਜੀਤ ਸਿੰਘ ਨੇ ਸੰਬੋਧਨ ਕਰਦਿਆ ਕਿਹਾ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸਾਹਿਬ ਵੱਲੋਂ ਸਿੱਖੀ ਪ੍ਰਚਾਰ ਲਈ ਹਰ ਇਕ ਸਾਧਨ ਮੁਹਈਆ ਕਰਵਾਇਆ ਜਾ ਰਿਹਾ ਹੈ ਅਤੇ ਪੰਜਾਬ ਸਮੇਤ ਦੇਸ਼ ਦੇ ਬਾਕੀ ਸੂਬਿਆਂ ਵਿਚ ਸਿੱਖੀ ਪ੍ਰਚਾਰ ਦੇ ਚਾਨਣ ਨੂੰ ਘਰ-ਘਰ ਪਹੁੰਚਾਉਣ ਲਈ ਧਰਮ ਪ੍ਰਚਾਰ ਕੇਂਦਰ ਵੀ ਖੋਲੇ ਗਏ ਹਨ।

■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੧੦-੨੦੧੦*